# ਬੋਲਦੇ ਅੰਕੜੇ
# ਚੀਕਦੀਆਂ ਸੱਚਾਈਆਂ

ਨਵਉਦਾਰਵਾਦੀ ਅਰਥਨੀਤੀ ਦੇ 18 ਸਾਲ

ਭਾਰਤ ਦੀ ਤਰੱਕੀ ਦੇ ਦਾਅਵਿਆਂ ਦਾ ਪਰਦਾਫਾਸ਼

## ਅਮੀਰੀ ਦੇ ਤਹਿਖਾਨੇ ਵਿੱਚ
## ਨਰਕ ਦਾ ਹਨ੍ਹੇਰਾ



# ਬੋਲਦੇ ਅੰਕੜੇ
# ਚੀਕਦੀਆਂ ਸੱਚਾਈਆਂ

ਨਵਉਦਾਰਵਾਦੀ ਅਰਥਨੀਤੀ ਦੇ 18 ਸਾਲ

ਭਾਰਤ ਦੀ ਤਰੱਕੀ ਦੇ ਦਾਅਵਿਆਂ ਦਾ

**ਪਰਦਾਫਾਸ਼**

ਅਮੀਰੀ ਦੇ ਤਹਿਖਾਨੇ ਵਿੱਚ

ਨਰਕ ਦਾ ਹਨ੍ਹੇਰਾ



ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ ਰਾਹੁਲ ਫਾਊਂਡੇਸ਼ਨ-ਲਖਨਊ)

ਪਹਿਲੀ ਵਾਰ : ਜਨਵਰੀ 2010
ਦੂਜੀ ਵਾਰ : ਫਰਵਰੀ 2013

ਪ੍ਰਕਾਸ਼ਕ : **ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ,**
ਸ਼ਹੀਦ ਭਗਤ ਸਿੰਘ ਭਵਨ, ਸ਼ੀਲੋਆਣੀ ਰੋਡ, ਰਾਏਕੋਟ, ਲੁਧਿਆਣਾ।
ਫੋਨ ਨੰ. 098155-87807. ਈਮੇਲ : janchetnapb@gmail.com
(ਪੰਜਾਬੀ ਵਿਭਾਗ, ਰਾਹੁਲ ਫਾਊਂਡੇਸ਼ਨ-ਲਖਨਊ)
69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ, ਨਿਸ਼ਾਤਗੰਜ, ਲਖਨਊ-226006

**ਕੀਮਤ : 5 ਰੁਪਏ**

# ਨਵਉਦਾਰਵਾਦੀ ਅਰਥਨੀਤੀ ਦੇ 18 ਸਾਲ
# ਭਾਰਤ ਦੀ ਤਰੱਕੀ ਦੇ ਦਾਅਵਿਆਂ ਦਾ ਪਰਦਾਫਾਸ਼ :
# ਅਮੀਰੀ ਦੇ ਤਹਿਖਾਨੇ ਵਿੱਚ ਨਰਕ ਦਾ ਹਨ੍ਹੇਰਾ

18 ਸਾਲ ਪਹਿਲਾਂ ਨਰਸਿੰਮਹਾ ਰਾਓ ਦੀ ਸਰਕਾਰ ਨੇ ਜਦੋਂ ਉਦਾਰੀਕਰਨ-ਨਿੱਜੀਕਰਨ ਦੀਆਂ ਨੀਤੀਆਂ ਦੀ ਸ਼ੁਰੂਆਤ ਕੀਤੀ ਸੀ ਤਾਂ ਅੱਜ ਦੇ ਪ੍ਰਧਾਨਮੰਤਰੀ ਮਨਮੋਹਨ ਸਿੰਘ ਉਦੋਂ ਵਿੱਤ ਮੰਤਰੀ ਸਨ। ਉਨਾਂ ਨੇ ਉਸ ਸਮੇਂ 'ਟ੍ਰਿਕਲ ਡਾਊਨ ਥਿਊਰੀ' ਦੀ ਪੀਪਨੀ ਵਜਾਉਂਦੇ ਹੋਏ ਦਾਅਵਾ ਕੀਤਾ ਸੀ ਕਿ ਜਦੋਂ ਸਮਾਜ ਦੇ ਸ਼ਿਖਰਾਂ 'ਤੇ ਅਮੀਰੀ ਆਵੇਗੀ ਤਾਂ ਉਹ ਰਿਸ ਕੇ ਹੇਠਾਂ ਤੱਕ ਪਹੁੰਚ ਜਾਵੇਗੀ। ਉਦੋਂ ਤੋਂ 18 ਸਾਲ ਬੀਤ ਚੁੱਕੇ ਹਨ। ਸਚਾਈਆਂ ਜੋ ਸਾਹਮਣੇ ਹਨ ਉਹ ਮਨਮੋਹਨ ਸਿੰਘ ਦੇ ਦਾਅਵੇ ਦੇ ਇੱਕਦਮ ਉਲ਼ਟ ਹਨ। ਆਓ, ਉਹਨਾਂ 'ਤੇ ਇੱਕ ਨਿਗਾਹ ਮਾਰੀਏ।

ਪਹਿਲਾਂ ਤੋਂ ਹੀ ਜਾਰੀ ਅਮੀਰ-ਗਰੀਬ ਵਿਚਲੇ ਧਰੁਵੀਕਰਨ ਦੀ ਪ੍ਰਕਿਰਿਆ, ਆਮ ਕਿਰਤੀਆਂ ਦੇ ਕੰਗਾਲੀਕਰਨ ਦੀ ਪ੍ਰਕਿਰਿਆ ਪਿਛਲੇ 18 ਸਾਲਾਂ ਵਿੱਚ ਹੋਰ ਵਧੇਰੇ ਤੇਜ ਹੋ ਗਈ ਹੈ।

— 'ਕੇਪਜੇਮਿਨੀ' ਅਤੇ 'ਮੇਰਿਲ ਲਿੰਚ' ਦੁਆਰਾ ਤਿਆਰ ਕੀਤੀ ਗਈ 'ਏਸ਼ੀਆ-ਪ੍ਰਸ਼ਾਂਤ ਸੰਪਦਾ ਰਿਪੋਰਟ' ਦੇ ਅਨੁਸਾਰ, ਪਿਛਲੇ ਕੁੱਝ ਸਾਲਾਂ ਦੌਰਾਨ ਭਾਰਤ ਕਰੋੜਪਤੀਆਂ ਦੀ ਸੰਖਿਆ ਵਿੱਚ ਵਾਧੇ ਦੀ ਦਰ ਦੇ ਨਜ਼ਰੀਏ ਤੋਂ ਪੂਰੀ ਦੁਨੀਆਂ ਵਿੱਚ ਵੀਅਤਨਾਮ ਤੋਂ ਬਾਅਦ ਦੂਸਰੇ ਸਥਾਨ 'ਤੇ ਰਿਹਾ ਹੈ। ਦਿਸੰਬਰ 2007 ਵਿੱਚ ਭਾਰਤ ਵਿੱਚ ਇੱਕ ਲੱਖ 23 ਹਜ਼ਾਰ ਕਰੋੜਪਤੀ ਸਨ, ਜੋ ਇੱਕ ਸਾਲ ਪਹਿਲਾਂ ਦੇ ਮੁਕਾਬਲੇ 23 ਪ੍ਰਤੀਸ਼ਤ ਜਿਆਦਾ ਸੀ। ਕਰੋੜਪਤੀ ਵਾਧਾ ਦਰ ਦੇ ਮਾਮਲੇ ਵਿੱਚ ਤੀਜੇ ਸਥਾਨ 'ਤੇ ਚੀਨ ਆਉਂਦਾ ਹੈ। ਪਤਾ ਹੀ ਹੈ ਕਿ ਮੰਡੀ ਸਮਾਜਵਾਦ ਦੇ ਨਾਂ 'ਤੇ ਚੀਨ ਅਤੇ ਵੀਅਤਨਾਮ ਵਿੱਚ ਵੀ ਨਵਉਦਾਰਵਾਦ ਦੀ ਘਟਾ ਛਾਈ ਹੈ, ਜਿਸ ਕਰਕੇ ਉੱਥੇ ਵੀ ਸਮਾਜਿਕ ਧਰੁਵੀਕਰਨ ਦੀ ਪ੍ਰਕਿਰਿਆ ਤੇਜ਼ ਰਫ਼ਤਾਰ ਨਾਲ਼ ਜ਼ਾਰੀ ਹੈ।

— 'ਫੋਬਰਸ' ਮੈਗਜ਼ੀਨ ਦੁਆਰਾ ਜਾਰੀ ਸੂਚੀ ਦੇ ਅਨੁਸਾਰ, ਸਾਲ 2006 ਵਿੱਚ

ਸੰਸਾਰ ਦੇ 946 ਅਰਬਪਤੀਆਂ ਵਿੱਚ 36 ਭਾਰਤੀ ਸ਼ਾਮਿਲ ਸਨ। 2005 ਵਿੱਚ ਸੰਸਾਰ ਵਿੱਚ 768 ਅਰਬਪਤੀ ਸਨ। ਯਾਣੀ ਇੱਕ ਸਾਲ ਵਿੱਚ ਸੰਸਾਰ ਪੱਧਰ ’ਤੇ ਅਰਬਪਤੀਆਂ ਦੀ ਸੰਖਿਆ ਵਿੱਚ 26 ਪ੍ਰਤੀਸ਼ਤ ਦਾ ਵਾਧਾ ਹੋਇਆ, ਜਦੋਂ ਕਿ ਭਾਰਤੀ ਖਰਬਪਤੀਆਂ ਦੀ ਸੰਖਿਆ ਵਿੱਚ 64 ਪ੍ਰਤੀਸ਼ਤ ਦਾ ਵਾਧਾ ਹੋਇਆ। ਦੇਸ਼ ਦੇ ਦਸ ਸਰਵਉੱਚ ਖਰਬਪਤੀ ਹਰ ਮਿੰਟ ਦੋ ਕਰੋੜ ਰੁਪਏ ਬਣਾਉਂਦੇ ਹਨ। ਇਕੱਲੇ ਮੁਕੇਸ਼ ਅੰਬਾਨੀ ਹਰੇਕ ਮਿੰਟ ਵਿੱਚ 40 ਲੱਖ ਰੁਪਏ ਬਣਾਉਂਦੇ ਹਨ। ਸੰਸਾਰ ਦੇ ਪਹਿਲੇ ਪੰਜ ਮਹਾਂਧਨੀਆਂ ਵਿੱਚੋਂ ਦੋ ਭਾਰਤੀ ਹਨ।‘ਫੋਬਰਸ’ ਮੈਗਜੀਨ ਦੁਆਰਾ ਤਿਆਰ ਦੁਨੀਆਂ ਦੇ ਅਰਬਪਤੀਆਂ ਦੀ ਸੂਚੀ ਵਿੱਚ 2004 ਵਿੱਚ 9 ਭਾਰਤੀ ਸ਼ਾਮਿਲ ਸਨ। ਉਹ ਸੰਖਿਆ 2007 ਤੱਕ ਵਧ ਕੇ 40 ਹੋ ਗਈ। ਭਾਰਤ ਤੋਂ ਵੱਧ ਅਮੀਰ ਦੇਸ਼ ਜਪਾਨ ਵਿੱਚ ਅਰਬਪਤੀਆਂ ਦੀ ਗਿਣਤੀ 2007 ਵਿੱਚ ਮਹਿਜ 24, ਫਰਾਂਸ ਵਿੱਚ 14 ਅਤੇ ਇਟਲੀ ਵਿੱਚ ਵੀ 14 ਸੀ। ਚੀਨ ਵਿੱਚ ਤੇਜ਼ ਆਰਥਿਕ ਵਿਕਾਸ ਅਤੇ ਤੇਜ਼ੀ ਨਾਲ਼ ਵਧਦੀ ਗੈਰਬਰਾਬਰੀ ਦੇ ਬਾਵਜੂਦ 2007 ਵਿੱਚ ਉੱਥੇ ਕੁੱਲ 17 ਅਰਬਪਤੀ ਹੀ ਸਨ। ਭਾਰਤ ਦੇ ਅਰਬਪਤੀਆਂ ਦੀ ਜਾਇਦਾਦ ਮਹਿਜ ਇੱਕ ਸਾਲ ਵਿੱਚ, 2006-07 ਦੌਰਾਨ 106 ਅਰਬ ਡਾਲਰ ਤੋਂ ਵਧਕੇ 170 ਅਰਬ ਡਾਲਰ ਹੋ ਗਈ। ਅਰਥਸ਼ਾਸਤਰੀ ਅਮਿਤ ਭਾਦੁੜੀ (*ਫਿਲਹਾਲ*, ਅਗਸਤ-ਸਿਤੰਬਰ 2008) ਦੇ ਅਨੁਸਾਰ, ਅਰਬਪਤੀਆਂ ਦੀ ਧਨ ਰਾਸ਼ੀ ਵਿੱਚ 60 ਫੀਸਦੀ ਵਾਧਾ ਇਸ ਲਈ ਸੰਭਵ ਹੋਇਆ ਕਿ ਰਾਜ ਅਤੇ ਕੇਂਦਰ ਸਰਕਾਰਾਂ ਨੇ ਖੁਦਾਈ, ਸੱਨਅਤੀਕਰਨ ਅਤੇ ਵਿਸ਼ੇਸ਼ ਆਰਥਿਕ ਖੇਤਰਾਂ ਲਈ “ਸਰਵਜਨਕ ਉਦੇਸ਼” ਦੇ ਨਾਂ ’ਤੇ ਵੱਡੇ ਪੈਮਾਨੇ ’ਤੇ ਜ਼ਮੀਨ ਨਿੱਜੀ ਕਾਰਪੋਰੇਸ਼ਨਾਂ ਨੂੰ ਸੌਂਪ ਦਿੱਤੀ। ਕਾਰਪੋਰੇਟ ਮੁਨਾਫੇ ਦੇ ਅੰਕੜੇ ਦਸਦੇ ਹਨ ਕਿ ਸਾਲ 2000-01 ਤੋਂ ਬਾਅਦ ਹੁਣ ਤੱਕ ਕੁੱਲ ਘਰੇਲੂ ਉਤਪਾਦ ਵਿੱਚ ਹਰ ਵਾਧੂ 1 ਫੀਸਦੀ ਦੇ ਵਾਧੇ ਨਾਲ਼ ਕਾਰਪੋਰੇਟ ਮੁਨਾਫਿਆਂ ਵਿੱਚ 2.5 ਫੀਸਦੀ ਵਾਧਾ ਹੋਇਆ ਹੈ। ਅਜ਼ਾਦੀ ਤੋਂ ਬਾਅਦ ਦੇ 6 ਦਹਾਕਿਆਂ ਦੀ ਬੈਲੈਂਸਸ਼ੀਟ ਇਹ ਹੈ ਕਿ ਉੱਪਰ ਦੇ 22 ਇਜ਼ਾਰੇਦਾਰ ਪੂੰਜੀਪਤੀ ਘਰਾਣਿਆਂ ਦੀ ਜਾਇਦਾਦ ਵਿੱਚ 500 ਗੁਣਾਂ ਤੋਂ ਵੀ ਵੱਧ ਦਾ ਇਜ਼ਾਫਾ ਹੋਇਆ ਹੈ। ਇਨਾਂ ਘਰਾਣਿਆਂ ਵਿੱਚ ਉਹ ਬਹੁਕੌਮੀ ਨਿਗਮ ਸ਼ਾਮਿਲ ਨਹੀਂ ਹਨ ਜਿਨਾਂ ਦੇ ਸ਼ੁੱਧ ਮੁਨਾਫੇ ਵਿੱਚ ਦੁੱਗਣਾ-ਚੌਗਣਾ ਨਹੀਂ ਸਗੋਂ ਔਸਤ ਸੈਂਕੜੇ ਗੁਣਾ ਹੀ ਵਾਧਾ ਹੋਇਆ ਹੈ।

— 18 ਸਾਲਾਂ ਦੇ ਨਵਉਦਾਰਵਾਦੀ ਦੌਰ ਤੋਂ ਬਾਅਦ, ਇੱਕੀਵੀਂ ਸਦੀ ਦੇ ਭਾਰਤ ਦੀ ਖਾਸੀਅਤ ਇਹ ਹੈ ਕਿ ਇਹ ਅਰਬਪਤੀਆਂ ਦੀ ਕੁੱਲ ਦੌਲਤ ਦੇ ਲਿਹਾਜ ਵਿੱਚ

ਅਮਰੀਕਾ ਤੋਂ ਬਾਅਦ ਸੰਸਾਰ ਵਿੱਚ ਦੂਜੇ ਨੰਬਰ 'ਤੇ ਹੈ, ਪਰ ਬੇਘਰਿਆਂ, ਕੁਪੋਸ਼ਤਾਂ, ਭੁੱਖਿਆਂ ਅਤੇ ਅਨਪੜ੍ਹਾਂ ਦੀ ਗਿਣਤੀ ਦੇ ਲਿਹਾਜ ਨਾਲ਼ ਵੀ ਸੰਸਾਰ ਵਿੱਚ ਪਹਿਲੇ ਨੰਬਰ 'ਤੇ ਹੈ। ਐਸ਼ੋ-ਇਸ਼ਰਤ ਦੀ ਚਕਾਚੌਂਧ ਭਰੀ ਦੁਨੀਆਂ ਦਾ ਦੂਜਾ ਹਨ੍ਹੇਰਾ ਪੱਖ ਇਹ ਹੈ ਕਿ ( ਕੌਮੀ ਨਮੂਨਾਂ ਸਰਵੇਖਣ ਦੇ ਅਨੁਸਾਰ) ਦੇਸ਼ ਦੀ 18 ਕਰੋੜ ਅਬਾਦੀ ਝੁੱਗੀਆਂ ਵਿੱਚ ਰਹਿੰਦੀ ਹੈ ਅਤੇ 18 ਕਰੋੜ ਅਬਾਦੀ ਫੁੱਟਪਾਥਾਂ 'ਤੇ ਸੌਂਦੀ ਹੈ। ਕੌਮੀ ਨਮੂਨਾ ਸਰਵੇਖਣ ਦੇ ਅਨੁਸਾਰ ਹੀ, ਪੇਂਡੂ ਭਾਰਤ ਵਿੱਚ ਰੋਜ਼ਾਨਾ ਔਸਤ ਉਪਭੋਗ ਸਿਰਫ 19 ਰੁਪਏ ਅਤੇ ਸ਼ਹਿਰੀ ਭਾਰਤ ਵਿੱਚ 30 ਰੁਪਏ ਹੈ। ਪਿੰਡਾਂ ਦੀ 10 ਪ੍ਰਤੀਸ਼ਤ ਅਬਾਦੀ 9 ਰੁਪਏ ਰੋਜ਼ਾਨਾ 'ਤੇ ਗੁਜ਼ਾਰਾ ਕਰਦੀ ਹੈ। 'ਨੈਸ਼ਨਲ ਕਮਿਸ਼ਨ ਫਾਰ ਇੰਟਰਪ੍ਰਾਜਜ਼ ਇਨ ਦ ਅਨਆਰਗੇਨਾਈਜ਼ਡ ਸੈਕਟਰ' ਦੀ ਇੱਕ ਰਿਪੋਰਟ ਅਨੁਸਾਰ, ਸਾਲ 2004-05 ਵਿੱਚ ਲਗਭਗ 84 ਕਰੋੜ ਲੋਕ (ਯਾਣੀ ਅਬਾਦੀ ਦਾ 77 ਫੀਸਦੀ ਹਿੱਸਾ) ਰੋਜ਼ਾਨਾਂ 20 ਰੁਪਏ ਰੋਜ਼ਾਨਾ ਤੋਂ ਵੀ ਘੱਟ 'ਤੇ ਗੁਜਾਰਾ ਕਰ ਰਹੇ ਸਨ। ਇਨਾਂ ਵਿੱਚੋਂ 22 ਫੀਸਦੀ ਲੋਕ ਰੋਜ਼ਾਨਾ 11.60 ਰੁਪਏ ਦੀ ਆਮਦਨੀ 'ਤੇ ( ਯਾਣੀ ਸਰਕਾਰੀ 'ਗਰੀਬ ਰੇਖਾ' ਤੋਂ ਹੇਠਾਂ), 19 ਫੀਸਦੀ ਲੋਕ ਰੋਜ਼ਾਨਾ 11.60 ਰੁਪਏ ਤੋਂ 15 ਰੁਪਏ ਦੇ ਵਿੱਚ ਦੀ ਆਮਦਨੀ 'ਤੇ ਅਤੇ 36 ਫੀਸਦੀ ਲੋਕ ਰੋਜ਼ਾਨਾ 15 ਤੋਂ 20 ਰੁਪਏ ਵਿੱਚ ਆਮਦਨੀ 'ਤੇ ਗੁਜ਼ਾਰਾ ਕਰ ਰਹੇ ਸਨ।

— ਸਲਾਨਾ 8-9 ਪ੍ਰਤੀਸ਼ਤ ਦੀ ਦਰ ਨਾਲ਼ ਦੁੜੰਗੇ ਮਾਰ ਰਹੇ ਅਰਥਚਾਰੇ (ਭਾਵੇਂ ਮੌਜੂਦਾ ਸੰਸਾਰ ਵਿਆਪੀ ਮੰਦੀ ਤੋਂ ਬਾਅਦ ਕੁੱਲ ਘਰੇਲੂ ਉਤਪਾਦ ਦੀ ਇਹ ਸਲਾਨਾ ਵਾਧਾ ਦਰ 6 ਪ੍ਰਤੀਸ਼ਤ 'ਤੇ ਆ ਜਾਵੇਗੀ, ਅਜਿਹਾ ਕੌਮਾਂਤਰੀ ਮੁਦਰਾ ਕੋਸ਼ ਦਾ ਅਨੁਮਾਨ ਹੈ) ਵਾਲ਼ਾ ਇਹ ਦੇਸ਼ ਸਾਲ 2007 ਵਿੱਚ ਸੰਯੁਕਤ ਰਾਸ਼ਟਰ ਮਨੁੱਖੀ ਵਿਕਾਸ ਸੂਚਕ ਅੰਕ ਦੇ ਅਨੁਸਾਰ, 124ਵੇਂ ਸਥਾਨ ਤੋਂ ਹੇਠਾਂ ਖਿਸਕਕੇ 127 ਵੇਂ ਸਥਾਨ 'ਤੇ ਆ ਗਿਆ। ਭਾਰਤ ਵਿੱਚ ਔਸਤ ਉਮਰ ਚੀਨ ਦੇ ਮੁਕਾਬਲੇ 7 ਸਾਲ ਅਤੇ ਸ਼੍ਰੀ ਲੰਕਾ ਦੇ ਮੁਕਾਬਲੇ 11 ਸਾਲ ਘੱਟ ਹੈ। ਸੰਯੁਕਤ ਰਾਸ਼ਟਰ ਦੀ ਇੱਕ ਰਿਪੋਰਟ ਅਨੁਸਾਰ, ਭਾਰਤ ਵਿੱਚ 5 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਦੀ ਮੌਤ ਦਰ ਚੀਨ ਦੇ ਮੁਕਾਬਲੇ ਤਿੰਨ ਗੁਣਾ, ਸ਼੍ਰੀ ਲੰਕਾ ਦੇ ਮੁਕਾਬਲੇ ਲਗਭਗ 6 ਗੁਣਾ ਅਤੇ ਇੱਥੋਂ ਤੱਕ ਕਿ ਬੰਗਲਾਦੇਸ਼ ਅਤੇ ਨੇਪਾਲ ਤੋਂ ਵੀ ਜਿਆਦਾ ਹੈ। ਭਾਰਤੀ ਬੱਚਿਆਂ ਵਿੱਚੋਂ ਤਕਰੀਬਨ ਅੱਧਿਆਂ ਦਾ ਭਾਰ ਲੋੜ ਤੋਂ ਘੱਟ ਹੈ ਅਤੇ ਉਹ ਕੁਪੋਸ਼ਣ ਨਾਲ਼ ਪ੍ਰਭਾਵਿਤ ਹਨ। ਲਗਭਗ 60 ਫੀਸਦੀ ਬੱਚੇ ਖ਼ੂਨ ਦੀ ਕਮੀ ਨਾਲ਼ ਪ੍ਰਭਾਵਿਤ ਹਨ ਅਤੇ 74 ਫੀਸਦੀ ਨਵਜਨਮਿਆਂ ਵਿੱਚ ਖ਼ੂਨ ਦੀ ਕਮੀ ਹੁੰਦੀ ਹੈ। ਹਰ ਰੋਜ਼ ਲਗਭਗ 9 ਹਜ਼ਾਰ ਭਾਰਤੀ ਬੱਚੇ ਭੁੱਖ, ਕੁਪੋਸ਼ਣ

ਅਤੇ ਕੁਪੋਸ਼ਣ ਨਾਲ਼ ਹੋਣ ਵਾਲ਼ੀਆਂ ਬਿਮਾਰੀਆਂ ਨਾਲ਼ ਮਰਦੇ ਹਨ। 5 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਦੀ ਮੌਤ ਦੇ 50 ਫੀਸਦੀ ਮਾਮਲਿਆਂ ਦਾ ਕਾਰਨ ਕੁਪੋਸ਼ਣ ਹੁੰਦਾ ਹੈ। 5 ਸਾਲ ਤੋਂ ਘੱਟ ਉਮਰ ਦੇ 5 ਕਰੋੜ ਭਾਰਤੀ ਬੱਚੇ ਗੰਭੀਰ ਕੁਪੋਸ਼ਣ ਦੇ ਸ਼ਿਕਾਰ ਹਨ। ਸੰਯੁਕਤ ਰਾਸ਼ਟਰ ਦੀ ਇੱਕ ਰਿਪੋਰਟ ਦੇ ਅਨੁਸਾਰ, 63 ਫੀਸਦੀ ਭਾਰਤੀ ਬੱਚੇ ਰੋਜ਼ਾਨਾ ਭੁੱਖੇ ਸੌਂਦੇ ਹਨ ਅਤੇ 60 ਫੀਸਦੀ ਕੁਪੋਸ਼ਣ ਦਾ ਸ਼ਿਕਾਰ ਹੁੰਦੇ ਹਨ। 23 ਫੀਸਦੀ ਬੱਚੇ ਜਨਮ ਤੋਂ ਕਮਜ਼ੋਰ ਅਤੇ ਬਿਮਾਰ ਹੁੰਦੇ ਹਨ। ਇੱਕ ਹਜ਼ਾਰ ਨਵ-ਜਨਮੇ ਬੱਚਿਆਂ ਵਿੱਚੋਂ 60 ਇੱਕ ਸਾਲ ਦੇ ਅੰਦਰ ਮਰ ਜਾਂਦੇ ਹਨ। ਲਗਭਗ ਦਸ ਕਰੋੜ ਬੱਚੇ ਹੋਟਲਾਂ ਵਿੱਚ ਭਾਂਡੇ ਧੋਣ, ਮੂੰਗਫਲੀ ਵੇਚਣ ਆਦਿ ਦਾ ਕੰਮ ਕਰਦੇ ਹਨ।

— ਕੌਮਾਂਤਰੀ ਖਾਦਨੀਤੀ ਖੋਜ ਸੰਸਥਾ ਦੀ 2007 ਦੀ ਰਿਪੋਰਟ ਦੇ ਅਨੁਸਾਰ ਭੁੱਖਮਰੀ ਦੇ ਨਜ਼ਰੀਏ ਤੋਂ ਦੁਨੀਆਂ ਦੇ 118 ਦੇਸ਼ਾਂ ਵਿੱਚ ਭਾਰਤ ਦਾ ਸਥਾਨ 94 ਵਾਂ ਸੀ, ਜਦੋਂ ਕਿ ਪਾਕਿਸਤਾਨ ਦਾ 88ਵਾਂ ਅਤੇ ਚੀਨ ਦਾ 47ਵਾਂ । ਕੌਮਾਂਤਰੀ ਖਾਦਨੀਤੀ ਖੋਜ ਸੰਸਥਾ ਅਤੇ ਕੈਲੀਫੋਰਨੀਆਂ ਯੂਨੀਵਰਸਿਟੀ ਦੁਆਰਾ ਤਿਆਰ ਕੀਤੇ ਗਏ 'ਸੰਸਾਰੀ ਭੁੱਖ ਸੂਚਕ ਅੰਕ' ( ਗਲੋਬਲ ਹੰਗਰ ਇੰਨਡੈਕਸ) 2008 ਦੇ ਅਨੁਸਾਰ, ਸੰਸਾਰ ਦੇ 88 ਦੇਸ਼ਾਂ ਵਿੱਚ ਭਾਰਤ ਦਾ 66ਵਾਂ ਸਥਾਨ ਹੈ। ਅਫਰੀਕੀ ਦੇਸ਼ਾਂ ਅਤੇ ਬੰਗਲਾਦੇਸ਼ ਨੂੰ ਛੱਡ ਕੇ ਭੁੱਖੇ ਲੋਕਾਂ ਦੇ ਮਾਮਲਿਆਂ ਵਿੱਚ ਭਾਰਤ ਸਾਰੇ ਦੇਸ਼ਾਂ ਤੋਂ ਪਿੱਛੇ ਹੈ। ਸੰਸਾਰ ਦੇ ਕੁੱਲ 30 ਕਰੋੜ ਲੋਕ ਭੁੱਖਮਰੀ ਦੇ ਸ਼ਿਕਾਰ ਹਨ ਅਤੇ 2015 ਤੱਕ ਭੁੱਖ ਦੀ ਸਮੱਸਿਆ ਖਤਮ ਕਰਨ ਦੇ ਸੰਯੁਕਤ ਰਾਸ਼ਟਰ ਸੰਘ ਦੇ ਸੱਦੇ ਦੇ ਬਾਵਜੂਦ 2030 ਤੱਕ ਇਨਾਂ ਦੀ ਸੰਖਿਆ ਵਧ ਕੇ 80 ਕਰੋੜ ਹੋ ਜਾਣ ਦਾ ਅੰਦਾਜਾ ਹੈ। ਇਸ ਅਬਾਦੀ ਦਾ 25 ਪ੍ਰਤੀਸ਼ਤ ਹਿੱਸਾ ਸਿਰਫ ਭਾਰਤ ਵਿੱਚ ਰਹਿੰਦਾ ਹੈ। ਸੰਯੁਕਤ ਰਾਸ਼ਟਰ ਸੰਘ ਦੇ ਭੋਜਨ ਤੇ ਖੇਤੀ ਦੇ ਸੰਗਠਨ ਦੀ ਇੱਕ ਰਿਪੋਰਟ ਅਨੁਸਾਰ, ਪੂਰੇ ਸੰਸਾਰ ਵਿੱਚ 85 ਕਰੋੜ 50 ਲੱਖ ਲੋਕ ਭੁੱਖਮਰੀ, ਕੁਪੋਸ਼ਣ ਜਾਂ ਪੋਸ਼ਣ ਦੀ ਕਮੀ ਦੇ ਸ਼ਿਕਾਰ ਹਨ। ਇਨਾਂ ਵਿੱਚੋਂ ਲੱਗਭਗ 35 ਕਰੋੜ ਅਬਾਦੀ ਭਾਰਤੀ ਹੈ। ਹਰੇਕ ਤਿੰਨਾਂ ਵਿੱਚੋਂ ਇੱਕ (ਯਾਣੀ ਲਗਭਗ 35 ਕਰੋੜ) ਭਾਰਤੀਆਂ ਨੂੰ ਲਗਭਗ ਭੁੱਖੇ ਢਿੱਡ ਸੌਣਾ ਪੈਂਦਾ ਹੈ। ਨਾ ਤਾਂ ਪੂਰੇ ਸੰਸਾਰ ਪੱਧਰ 'ਤੇ ਅਤੇ ਨਾ ਹੀ ਭਾਰਤ ਪੱਧਰ 'ਤੇ ਇਸਦਾ ਕਾਰਨ ਅਨਾਜ ਭੰਡਾਰ ਦੀ ਕਮੀ ਨਹੀਂ, ਸਗੋਂ ਵਧਦੀ ਮਹਿੰਗਾਈ ਅਤੇ ਆਮ ਲੋਕਾਂ ਦੀ ਘੱਟਦੀ ਅਸਲ ਆਮਦਨ ਹੈ। ਸੰਯੁਕਤ ਰਾਸ਼ਟਰ ਸੰਘ ਦੀ ਇੱਕ ਰਿਪੋਰਟ ਅਨੁਸਾਰ, ਭਾਰਤ ਵਿੱਚ 1991 ਵਿੱਚ ਪ੍ਰਤੀ ਵਿਅਕਤੀ ਔਸਤ ਅਨਾਜ ਪ੍ਰਾਪਤੀ 580 ਗ੍ਰਾਮ ਸੀ ਜੋ 2007 ਵਿੱਚ ਘਟਕੇ 445 ਗ੍ਰਾਮ ਰਹਿ ਗਈ। ਵਰਨਣਯੋਗ ਹੈ ਕਿ ਇਸ ਦੌਰਾਨ ਸਮਾਜ ਦੇ ਅਮੀਰ ਤਬਕਿਆਂ ( ਉੱਚ

ਮੱਧਵਰਗ ਤੱਕ) ਨੇ ਖਾਣ-ਪੀਣ ’ਤੇ ਹੋਰ ਖਰਚ ਕਾਫੀ ਵਧਾਇਆ ਹੈ। ਯਾਣੀ ਔਸਤ ਅਨਾਜ ਪ੍ਰਾਪਤੀ ਵਿੱਚ ਉਪਰੋਕਤ ਸਮੇਂ ਵਿੱਚ ਦਰਸਾਈ ਗਈ ਕਮੀ ਤੋਂ ਵੀ ਵੱਧ ਕਟੌਤੀ ਗਰੀਬ ਦੇ ਭੋਜਨ ਵਿੱਚ ਹੋਈ ਹੈ। ਉਸੇ ਰਿਪੋਰਟ ਅਨੁਸਾਰ, ਉਦਾਰੀਕਰਨ ਦੇ ਇਨ੍ਹਾਂ 18 ਸਾਲਾਂ ਦੌਰਾਨ ਸਮਾਜ ਵਿੱਚ ਗਰੀਬ ਹਿੱਸੇ ਦੀ ਪ੍ਰਤੀ ਵਿਅਕਤੀ ਕੈਲੋਰੀ ਖਪਤ ਵਿੱਚ ਵੀ ਕਾਫੀ ਕਮੀ ਆਈ ਹੈ। ਜਿੱਥੇ ਵਿਕਸਿਤ ਦੇਸ਼ਾਂ ਦੇ ਲੋਕ ਆਪਣੀ ਕੁੱਲ ਆਮਦਨ ਦਾ 10 ਤੋਂ 20 ਫੀਸਦੀ ਭੋਜਨ ’ਤੇ ਖਰਚ ਕਰਦੇ ਹਨ, ਉੱਥੇ ਭਾਰਤ ਦੇ ਲੋਕ ਔਸਤਨ ਕਰੀਬ 55 ਫੀਸਦੀ ਹਿੱਸਾ ਖਾਣ ’ਤੇ ਖਰਚ ਕਰਦੇ ਹਨ। ਪਰ ਘੱਟ ਆਮਦਨ ਵਾਲ਼ੇ ਤਬਕੇ ਦੇ ਭਾਰਤੀ ਨਾਗਰਿਕ ਆਪਣੀ ਆਮਦਨ ਦਾ 70 ਪ੍ਰਤੀਸ਼ਤ ਹਿੱਸਾ ਭੋਜਨ ’ਤੇ ਖਰਚ ਕਰਦੇ ਹਨ ਅਤੇ ਫਿਰ ਵੀ ਉਸਨੂੰ ਨਾ ਤਾਂ ਦੋ ਵੇਲ਼ੇ ਢਿੱਡ ਭਰਵਾਂ ਭੋਜਨ ਮਿਲਦਾ ਹੈ, ਨਾ ਹੀ ਪੋਸ਼ਣਮਈ ਭੋਜਨ। ਔਸਤ ਇੱਕ ਆਦਮੀ ਨੂੰ ਹਰ ਰੋਜ਼ 50 ਗ੍ਰਾਮ ਦਾਲ਼ ਚਾਹੀਦੀ ਹੈ, ਪਰ ਭਾਰਤ ਦੀ ਹੇਠਾਂ ਦੀ 30 ਫੀਸਦੀ ਅਬਾਦੀ ਨੂੰ ਔਸਤਨ 13 ਗ੍ਰਾਮ ਹੀ ਨਸੀਬ ਹੋ ਪਾਉਂਦੀ ਹੈ। ਸਾਲ 2006 ਤੋਂ 2007 ਵਿੱਚ ਦਾਲ਼ ਦੀਆਂ ਕੀਮਤਾਂ ਵਿੱਚ 110 ਪ੍ਰਤੀਸ਼ਤ ਦਾ ਵਾਧਾ ਹੋਇਆ। ਕੁੱਝ ਕੁ ਮੌਸਮੀ ਸਬਜ਼ੀਆਂ ਨੂੰ ਛੱਡ ਕੇ, ਪਿਆਜ, ਟਮਾਟਰ ਅਤੇ ਆਲੂ ਤੱਕ ਖਰੀਦਣਾ ਵੀ ਸਾਲ ਦੇ ਜਿਆਦਾਤਰ ਹਿੱਸੇ ਵਿੱਚ ਉਸਦੇ ਲਈ ਮੁਸ਼ਕਿਲ ਹੁੰਦਾ ਹੈ। ਅੱਜ ਤੋਂ 50 ਸਾਲ ਪਹਿਲਾਂ 5 ਵਿਅਕਤੀਆਂ ਦਾ ਪਰਿਵਾਰ ਇੱਕ ਸਾਲ ਵਿੱਚ ਔਸਤਨ ਜਿੰਨਾ ਅਨਾਜ ਖਾਂਦਾ ਸੀ, ਅੱਜ ਉਸਤੋਂ 200 ਕਿੱਲੋ ਘੱਟ ਖਾਂਦਾ ਹੈ।

— ਇੱਕ ਸਰਕਾਰੀ ਅੰਕੜੇ ਦੇ ਅਨੁਸਾਰ, ਦੇਸ਼ ਦੀਆਂ 75 ਫੀਸਦੀ ਮਾਵਾਂ ਨੂੰ ਪੋਸ਼ਟਿਕ ਭੋਜਨ ਨਹੀਂ ਮਿਲਦਾ। ਵਿਸ਼ਵ ਸਿਹਤ ਸੰਗਠਨ, ਯੁਨੀਸੇਫ, ਯੂ. ਐਨ. ਐਫ.ਪੀ.ਏ. ਅਤੇ ਸੰਸਾਰ ਬੈਂਕ ਦੁਆਰਾ ਤਿਆਰ ਕੀਤੀ ਗਈ ‘ਮੈਟਰਨਲ ਮਾਰਟਲਿਟੀ ਰਿਪੋਰਟ’ (2007) ਦੇ ਅਨੁਸਾਰ, ਪੂਰੇ ਸੰਸਾਰ ਵਿੱਚ ਗਰਭ ਜਾਂ ਜਣੇਪੇ ਦੌਰਾਨ 5.36 ਲੱਖ ਔਰਤਾਂ ਮਰ ਜਾਂਦੀਆਂ ਹਨ। ਇਨਾਂ ਵਿੱਚੋਂ 1.17 ਲੱਖ ਮੌਤਾਂ ਸਿਰਫ ਭਾਰਤ ਵਿੱਚ ਹੁੰਦੀਆਂ ਹਨ। ਭਾਰਤ ਵਿੱਚ ਜਣੇਪੇ ਦੌਰਾਨ ਮੌਤਾਂ ਦੇ 47 ਫੀਸਦੀ ਮਾਮਲਿਆਂ ਵਿੱਚ ਕਾਰਨ ਖ਼ੂਨ ਦੀ ਕਮੀ ਅਤੇ ਬਹੁਤ ਜਿਆਦਾ ਖ਼ੂਨ ਵਹਿਣਾ ਹੁੰਦਾ ਹੈ। ਰਿਪੋਰਟ ਅਨੁਸਾਰ, ਭਾਰਤ ਸਹਿਤ ਸਾਰੇ ਵਿਕਾਸਸ਼ੀਲ ਦੇਸ਼ਾਂ ਵਿੱਚ ਗਰਭਵਤੀ ਅਤੇ ਬੱਚੇ ਜਣ ਰਹੀਆਂ ਔਰਤਾਂ ਦੇ ਮਾਮਲਿਆਂ ਵਿੱਚ 99 ਫੀਸਦੀ ਮੌਤਾਂ ਗਰੀਬੀ, ਭੁੱਖ ਅਤੇ ਬਿਮਾਰੀ ਕਰਕੇ ਹੁੰਦੀਆਂ ਹਨ। ਭਾਰਤ ਦੇ ਸਿਹਤ ਮੰਤਰੀ ਦੁਆਰਾ 2007 ਵਿੱਚ ਜਾਰੀ ਰਿਪੋਰਟ ‘ਐੱਨ. ਐੱਫ. ਐੱਚ. ਐੱਸ.-III’ ਅਨੁਸਾਰ, ਗਰੀਬੀ ਕਾਰਨ ਸਮੁੱਚੀ ਡਾਕਟਰੀ ਦੇਖਭਾਲ਼ ਦੀ

ਕਮੀ ਭਾਰਤ ਵਿੱਚ ਮਾਵਾਂ ਦੀ ਉੱਚੀ ਮੌਤ ਦਰ ਦਾ ਮੁੱਖ ਕਾਰਨ ਹੈ। 2007 ਤੋਂ ਪਹਿਲਾਂ ਦੇ ਅੱਠ ਸਾਲਾਂ ਦੌਰਾਨ ਬੱਚਿਆਂ ਨੂੰ ਜਨਮ ਦੇਣ ਵਾਲ਼ੀਆਂ 25 ਪ੍ਰਤੀਸ਼ਤ ਔਰਤਾਂ ਨੂੰ ਜਣੇਪੇ ਤੋਂ ਪਹਿਲਾਂ ਜਾਂ ਉਸਤੋਂ ਬਾਅਦ ਡਾਕਟਰੀ ਦੇਖਭਾਲ਼ ਦੀ ਕੋਈ ਸਹੂਲਤ ਉਪਲਭਧ ਨਹੀਂ ਹੋਈ। ਇਸੇ ਰਿਪੋਰਟ ਅਨੁਸਾਰ ਭਾਰਤ ਵਿੱਚ ਹਾਲੇ ਵੀ 60 ਪ੍ਰਤੀਸ਼ਤ ਜਣੇਪੇ ਘਰ ਵਿੱਚ ਹੀ ਕਰਵਾਏ ਜਾਂਦੇ ਹਨ, 37 ਪ੍ਰਤੀਸ਼ਤ ਮਾਮਲਿਆਂ ਵਿੱਚ ਖਾਨਦਾਨੀ ਦਾਈਆਂ ਅਤੇ 60 ਪ੍ਰਤੀਸ਼ਤ ਮਾਮਲਿਆਂ ਵਿੱਚ ਰਿਸ਼ਤੇਦਾਰ ਜਾਂ ਅਣਜਾਣ ਲੋਕ ਜਣੇਪੇ ਸਮੇਂ ਮਾਂ ਦੀ ਸਹਾਇਤਾ ਜਾਂ ਦੇਖਭਾਲ ਕਰਦੇ ਹਨ।

— 1991ਤੋਂ ਪਹਿਲਾਂ 4 ਫੀਸਦੀ ਤੋਂ ਵੀ ਘੱਟ ਸਲਾਨਾ ਆਰਥਿਕ ਵਾਧੇ ਦੇ ਨਾਲ਼ ਰੋਜ਼ਗਾਰ ਵਿੱਚ 2 ਫੀਸਦੀ ਦਾ ਵਾਧਾ ਹੁੰਦਾ ਸੀ। 1991 ਦੇ ਸਾਲਾਂ ਵਿੱਚ 6 ਤੋਂ 9 ਫੀਸਦੀ ਵਿਚਕਾਰ ਸਲਾਨਾ ਆਰਥਿਕ ਵਾਧਾ ਦਰ ਹੋਣ ਬਾਵਜੂਦ ਨਿਯਮਤ ਰੋਜ਼ਗਾਰ ਵਾਧੇ ਦੀ ਦਰ 1 ਫੀਸਦੀ ਸਲਾਨਾ ਤੋਂ ਅੱਗੇ ਨਹੀਂ ਜਾ ਸਕੀ ਹੈ। ਇਸਦਾ ਮਤਲਬ ਇਹ ਹੈ ਕਿ ਕੁੱਲ ਘਰੇਲੂ ਉਤਪਾਦ ਦਾ ਲਗਭਗ 7-8 ਫੀਸਦੀ ਰੋਜ਼ਗਾਰ ਵਿੱਚ ਵਾਧੇ ਦਾ ਨਹੀਂ ਸਗੋਂ ਪ੍ਰਤੀ ਵਿਅਕਤੀ ਉਤਪਾਦਨ ਵਿੱਚ ਵਾਧੇ ਦਾ ਨਤੀਜਾ ਹੈ। ਉਤਪਾਦਨ ਵਿੱਚ ਇਹ ਉੱਚਾ ਵਾਧਾ ਕਿਰਤ ਦੀ ਉਤਪਾਦਕਤਾ ਵਿੱਚ ਵਾਧੇ ਨਾਲ਼ ਹੋਇਆ ਹੈ। 1991 ਤੋਂ ਬਾਅਦ ਸੰਗਠਤ ਸਰਵਜਨਕ ਖੇਤਰ ਵਿੱਚ ਰੁਜ਼ਗਾਰ ਵਿੱਚ ਲਗਾਤਾਰ ਗਿਰਾਵਟ ਆਈ ਹੈ ਅਤੇ ਸੰਗਠਿਤ ਨਿੱਜੀ ਖੇਤਰ ਇਸ ਗਿਰਾਵਟ ਦੀ ਪੂਰਤੀ ਨਹੀਂ ਕਰ ਸਕਿਆ ਹੈ। ਕਾਰਪੋਰੇਟ ਸੰਸਾਰ ਵਿੱਚ ਅਤੇ ਜੱਥੇਬੰਦ ਉਦਯੋਗਾਂ ਵਿੱਚ ਮਸ਼ੀਨੀਕਰਨ ਅਤੇ ਰੋਜ਼ਾਨਾ ਕੰਮ ਦੇ ਘੰਟੇ ਵਧਾ ਕੇ ਉਤਪਾਦਨ ਵਿੱਚ ਵਾਧਾ ਕੀਤਾ ਜਾ ਰਿਹਾ ਹੈ। ਕਾਰਪੋਰੇਟ ਘਰਾਣੇ ਅਤੇ ਜੱਥੇਬੰਦ ਉਦਯੋਗ ਅਤੇ ਮਸ਼ੀਨੀਕਰਨ ਦੇ ਨਾਲ਼ ਹੀ ਅਨੇਕਾਂ ਪ੍ਰਤੱਖ-ਅਪ੍ਰਤੱਖ ਤਰੀਕਿਆਂ ਨਾਲ਼ ਛਾਂਟੀ ਕਰਕੇ ਪੱਕੇ ਰੋਜ਼ਗਾਰ ਅਤੇ ਜਥੇਬੰਦ ਮਜ਼ਦੂਰ ਅਬਾਦੀ ਨੂੰ ਘੱਟ ਕਰਦੇ ਰਹੇ ਹਨ। ਇਹ ਪ੍ਰਕਿਰਿਆ ਸਰਵਜਨਕ ਖੇਤਰ ਵਿੱਚ ਵੀ ਜਾਰੀ ਰਹੀ ਹੈ ਅਤੇ ਜਿੰਨ੍ਹਾਂ ਰਾਜਕੀ ਉਦਯੋਗਾਂ ਨੂੰ ਨਿੱਜੀ ਘਰਾਣਿਆਂ ਜਾਂ ਵਿਦੇਸ਼ੀ ਕੰਪਨੀਆਂ ਦੇ ਹਵਾਲੇ ਕੀਤਾ ਗਿਆ ਹੈ, ਉਨਾਂ ਵਿੱਚ ਪੁਰਾਣੇ ਪੱਕੇ-ਕਰਮਚਾਰੀਆਂ ਦੀ ਵੱਡੇ ਪੈਮਾਨੇ ’ਤੇ ਛਾਂਟੀ ਕੀਤੀ ਜਾਂਦੀ ਰਹੀ ਹੈ। ਇਸ ਤਰਾਂ ਕਿਰਤ ਮੰਡੀ ਵਿੱਚ ਕਿਰਤ ਸ਼ਕਤੀ ਦਾ ਮੁੱਲ ਘਟਾ ਕੇ (ਦਿਹਾੜੀ, ਠੇਕਾ ਅਤੇ ਪੀਸ ਰੇਟ ’ਤੇ ਕੰਮ ਕਰਵਾਕੇ) ਪੂੰਜੀਪਤੀ ਕਿਰਤ-ਉਤਪਾਦਕਤਾ ਵਧਾਉਣ ਦੇ ਨਾਲ਼ ਹੀ ਪੱਕੇ ਰੁਜ਼ਗਾਰ ਅਤੇ ਉਤਪਾਦਨ-ਖਰਚ ਵਿੱਚ ਮਜ਼ਦੂਰੀ ਦੇ ਹਿੱਸੇ ਨੂੰ ਲਗਾਤਾਰ ਘਟਾਉਂਦੇ ਰਹੇ ਹਨ।

— ‘ਫਾਈਨੇਂਸ਼ਿਅਲ ਟਾਈਮਸ’ (ਲੰਦਨ) ਅਨੁਸਾਰ, ਟਾਟਾ ਘਰਾਣੇ ਦੇ

ਜਮਸ਼ੇਦਪੁਰ ਇਸਪਾਤ ਕਾਰਖਾਨੇ ਵਿੱਚ 1991 ਵਿੱਚ 85 ਹਜ਼ਾਰ ਮਜ਼ਦੂਰਾਂ ਨੇ ਦਸ ਲੱਖ ਟਨ ਇਸਪਾਤ ਦਾ ਉਤਪਾਦਨ ਕੀਤਾ ਜਿਸਦੀ ਕੀਮਤ ਸੀ 8 ਲੱਖ ਡਾਲਰ। 2005 ਵਿੱਚ ਇਹ ਉਤਪਾਦਨ ਵਧ ਕੇ 50 ਲੱਖ ਟਨ ਹੋ ਗਿਆ ਜਿਸਦੀ ਕੀਮਤ ਸੀ ਲਗਭਗ 50 ਲੱਖ ਡਾਲਰ। ਪਰ ਇਸੇ ਦੌਰ ਵਿੱਚ ਕਾਰਖਾਨੇ ਵਿੱਚ ਰੋਜ਼ਗਾਰ ਵਾਲ਼ੇ ਕਾਮਿਆਂ ਦੀ ਗਿਣਤੀ ਘਟ ਕੇ 44,000 ਰਹਿ ਗਈ। ਯਾਨੀ ਉਤਪਾਦਨ ਛੇ ਗੁਣਾ ਵਧ ਗਿਆ ਪਰ ਰੁਜ਼ਗਾਰ ਘੱਟ ਕੇ ਅੱਧਾ ਰਹਿ ਗਿਆ। ਯਾਨੀ ਕਿਰਤ ਦੀ ਉਤਪਾਦਕਤਾ ਦਸ ਗੁਣਾ ਤੋਂ ਵੀ ਜਿਆਦਾ ਵਧ ਗਈ। ਇਸ ਤਰਾਂ, ਪੂਨੇ ਵਿੱਚ ਟਾਟਾ ਮੋਟਰਜ਼ ਨੇ 1999 ਤੋਂ 2004 ਵਿਚਕਾਰ ਮਜ਼ਦੂਰਾਂ ਦੀ ਸੰਖਿਆ 35,000 ਤੋਂ ਘਟਾਕੇ 21,000 ਕਰ ਦਿੱਤੀ, ਪਰ ਵਾਹਨਾਂ ਦਾ ਉਤਪਾਦਨ 1,29,000 ਤੋਂ ਵਧਾ ਕੇ, 3,11,500 ਕਰ ਦਿੱਤਾ। ਯਾਨੀ ਕਿਰਤ ਦੀ ਉਤਪਾਦਕਤਾ 4 ਗੁਣਾ ਵਧਾ ਦਿੱਤੀ। ਮਾਰਗਨ ਸਟੈਨਲੇ ਦੇ ਮੁੱਖ ਅਰਥਸ਼ਾਸਤਰੀ ਸਟੀਫ਼ਨ ਰੋਸ ਅਨੁਸਾਰ, 1995 ਦੇ ਨੇੜੇ-ਤੇੜੇ ਪੂਨੇ ਦੇ ਬਜ਼ਾਜ ਮੋਟਰ ਸਾਇਕਲ ਕਾਰਖਾਨੇ ਵਿੱਚ 24,000 ਕਿਰਤੀ 10 ਲੱਖ ਦੋ ਪਹੀਆ ਵਾਹਨਾਂ ਦਾ ਉਤਪਾਦਨ ਕਰਦੇ ਸਨ, ਜਦੋਂ ਕਿ 2004 ਵਿੱਚ ਇਸੇ ਕਾਰਖਾਨੇ ਵਿੱਚ ਸਿਰਫ 10,500 ਕਿਰਤੀਆਂ ਨੇ 24 ਲੱਖ ਦੋ ਪਹੀਆ ਵਾਹਨਾਂ ਦਾ ਉਤਪਾਦਨ ਕੀਤਾ। ਯਾਨੀ ਕਿਰਤ-ਉਤਪਾਦਕਤਾ ਵਿੱਚ 6 ਗੁਣਾ ਤੋਂ ਵੀ ਜਿਆਦਾ ਵਾਧਾ ਹੋ ਗਿਆ ਹੈ। ਇਹ ਸਥਿਤੀ ਸਿਰਫ ਆਟੋਮੋਬਾਇਲ ਇੰਡਸਟਰੀ ਦੀ ਹੀ ਨਹੀਂ ਸਗੋਂ ਨਿੱਜੀ ਕਾਰਪੋਰੇਟ ਖੇਤਰ ਦੀਆਂ ਲਗਭਗ ਸਾਰੀਆਂ ਸੱਨਅਤਾਂ ਦੀ ਹੈ।

— ਆਟੋਮੋਬਾਇਲ, ਇਲੈਕਟ੍ਰਿਕ ਗੁਡਸ, ਇਲੈਕਟ੍ਰਾਨਿਕ ਗੁਡਸ, ਕੰਪਿਊਟਰ, ਰੈਡੀਮੇਡ ਕੱਪੜੇ, ਚਮੜੇ ਦੇ ਸਮਾਨ, ਪੇਂਟ, ਰਸਾਇਣ - ਇਨਾਂ ਸਭ ਉਦਯੋਗਾਂ ਵਿੱਚ ਹਾਵੀ ਕਾਰਪੋਰੇਟ ਘਰਾਣੇ ਅੱਜ ਜਿਆਦਾ ਕੰਮ ਠੇਕੇ 'ਤੇ ਗੈਰ ਜਥੇਬੰਦ ਖੇਤਰ ਤੋਂ ਕਰਾਉਂਦੇ ਹਨ। ਜਾਂ ਤਾਂ ਉਹ ਠੇਕੇਦਾਰਾਂ ਜ਼ਰੀਏ ਸਿੱਧੇ ਠੇਕੇ 'ਤੇ ਦਿਹਾੜੀ ਮਜ਼ਦੂਰ ਰੱਖ ਲੈਂਦੇ ਹਨ, ਜਾਂ ਕੁੱਝ ਕੰਮ ਕੁੱਝ ਛੋਟੇ-ਛੋਟੇ ਵਰਕਸ਼ਾਪ-ਮਾਲਕਾਂ ਅਤੇ ਛੋਟੇ ਕਾਰਖਾਨੇਦਾਰਾਂ ਨੂੰ ਦੇ ਦਿੰਦੇ ਹਨ ਜੋ ਦਿਹਾੜੀ 'ਤੇ ਮਜ਼ਦੂਰ ਰੱਖ ਕੇ 60-70 ਰੁਪਏ ਦੀ ਦਿਹਾੜੀ 'ਤੇ ਦਸ ਘੰਟੇ ਤੱਕ ਕੰਮ ਲੈਂਦੇ ਹਨ ਅਤੇ ਲੋੜ ਪੈਣ 'ਤੇ ਸਿੰਗਲ ਰੇਟ 'ਤੇ ਪੰਜ ਛੇ ਘੰਟੇ ਓਵਰਟਾਈਮ ਵੀ ਕਰਵਾਉਂਦੇ ਹਨ। ਕੁੱਲ ਉਦਯੋਗਿਕ ਕਿਰਤ ਸ਼ਕਤੀ ਦਾ ਲਗਭਗ 90 ਪ੍ਰਤੀਸ਼ਤ ਹਿੱਸਾ ਇਸ ਤਰਾਂ ਹੀ ਗੈਰ ਜਥੇਬੰਦ ਮਜ਼ਦੂਰਾਂ ਦਾ ਹੈ। ਇਨਾਂ ਗੈਰ ਜਥੇਬੰਦ ਮਜ਼ਦੂਰਾਂ ਲਈ ਨਾ ਤਾਂ ਕੋਈ ਕਾਰਗਾਰ ਕਿਰਤ ਕਾਨੂੰਨ ਹੈ, ਨਾ ਹੀ ਸਮਾਜਿਕ ਸੁਰੱਖਿਆ ਦਾ ਕੋਈ ਪ੍ਰਬੰਧ ਹੈ। ਜੱਥੇਬੰਦ ਖੇਤਰ ਦੁਆਰਾ ਉਤਪਾਦਕ ਕਾਰਵਾਈਆਂ ਦਾ ਵੱਡੇ ਤੋਂ ਵੱਡਾ

ਹਿੱਸਾ ਗੈਰਜਥੇਬੰਦ ਖੇਤਰ ਵਿੱਚ ਕਾਰਖਾਨਾ ਅਤੇ ਪੱਕੇ ਰੁਜ਼ਗਾਰ ਦੀ ਬਜਾਇ ਵੱਡੇ ਪੈਮਾਨੇ 'ਤੇ ਦਿਹਾੜੀ ਮਜ਼ਦੂਰਾਂ ਤੋਂ ਕੰਮ ਕਰਵਾਉਣਾ ਸੰਸਾਰੀਕਰਨ ਦੇ ਦੌਰ ਦਾ ਸਰਵਵਿਆਪੀ ਵਰਤਾਰਾ ਹੈ ਜੋ ਪਿਛਲੇ 18 ਸਾਲਾਂ ਤੋਂ ਭਾਰਤੀ ਸੱਨਅਤਾਂ ਦੀ ਖਾਸੀਅਤ ਬਣ ਗਿਆ ਹੈ। ਤਨਖਾਹ ਵਿੱਚ ਬਿਨਾਂ ਕਿਸੇ ਵਾਧੇ ਦੇ ਕੰਮ ਦੇ ਘੰਟੇ ਵਧਾਉਣ ਦਾ ਇਹ ਸਭ ਤੋਂ ਵੱਧ ਪ੍ਰਚੱਲਿਤ ਹੱਲ ਬਣ ਗਿਆ ਹੈ। ਜਥੇਬੰਦ ਖੇਤਰ ਵਿੱਚ ਪੱਕੇ ਰੁਜ਼ਗਾਰ ਦੀ ਕਮੀ ਨੇ ਸਵੈ-ਰੋਜ਼ਗਾਰ ਵਿੱਚ ਲੱਗੇ ਕਾਮਿਆਂ ਦੀ ਗਿਣਤੀ ਵਿੱਚ ਭਾਰੀ ਵਾਧਾ ਕੀਤਾ ਹੈ। ਇੱਕ ਪਾਸੇ ਇੱਥੇ ਕਰਘਾ ਉਦਯੋਗ ਆਦਿ ਰਿਵਾਇਤੀ ਕਿੱਤਿਆਂ ਵਿੱਚ ਲੱਗੇ ਸਵੈ-ਰੋਜ਼ਗਾਰੀ ਕਿਰਤੀ ਉਜੜਦੇ ਜਾ ਰਹੇ ਹਨ, ਉੱਥੇ ਪੀਸਰੇਟ 'ਤੇ ਕਿਸੇ ਵੱਡੇ ਉਦਯੋਗ ਜਾਂ ਰਿਟੇਲ ਚੇਨ ਤੋਂ ਕੰਮ ਲੈ ਕੇ ਘਰ ਵਿੱਚ ਹੀ ਛੋਟੀ ਮੋਟੀ ਮਸ਼ੀਨ ਲਾ ਕੇ ਜਾਂ ਵਰਕਸ਼ਾਪ ਲਾ ਕੇ ਪੂਰੇ ਪਰਿਵਾਰ ਨੂੰ ਨਾਲ਼ ਲੈ ਕੇ ਕੰਮ ਕਰਨ ਵਾਲ਼ੇ ਕਾਮਿਆਂ ਦੀ ਗਿਣਤੀ ਤੇਜ਼ੀ ਨਾਲ਼ ਵਧੀ ਹੈ। ਇਸ ਸਮੇਂ ਅਜਿਹੇ ਸਵੈ-ਰੋਜ਼ਗਾਰੀ ਕਾਮਿਆਂ ਦੀ ਗਿਣਤੀ 26 ਕਰੋੜ ਹੈ। ਅਰਥਸ਼ਾਸਤਰੀ ਸੀ. ਰੰਗਰਾਜਨ ਦੇ ਅਨੁਸਾਰ, ਅਜਿਹੇ ਕਾਮਿਆਂ ਦੇ ਵੱਡੇ ਹਿੱਸੇ ਨੇ ਥੋੜ੍ਹੀ ਜਿਹੀ ਜਿਆਦਾ ਆਮਦਨ ਲਈ ਘੰਟਿਆਂ ਜਿਆਦਾ ਮਿਹਨਤ ਕਰਕੇ ਉਤਪਾਦਕਤਾ ਅਤੇ ਕਾਰਪੋਰੇਟ ਮੁਨਾਫੇ ਵਿੱਚ ਭਾਰੀ ਵਾਧਾ ਕੀਤਾ ਹੈ ਅਤੇ ਬਦਲੇ ਵਿੱਚ ਉਨਾਂ ਨੂੰ ਨਰਕੀ ਬਦਹਾਲੀ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ ਮਿਲਿਆ ਹੈ। ਪਿਛਲੇ 18 ਸਾਲਾਂ ਵਿੱਚ ਉਤਪਾਦਨ-ਖਰਚ ਵਿੱਚ ਮਜ਼ਦੂਰੀ-ਤਨਖਾਹ ਦਾ ਹਿੱਸਾ ਲਗਾਤਾਰ ਘਟਦਾ ਗਿਆ ਹੈ। ਇੱਕ ਅਧਿਐਨ ਅਨੁਸਾਰ, ਦੇਸ਼ ਦੇ ਸੌ ਵੱਡੇ ਉਦਯੋਗਾਂ ਵਿੱਚ 1990-91 ਵਿੱਚ ਉਤਪਾਦਨ-ਖਰਚ ਵਿੱਚ ਮਜ਼ਦੂਰੀ ਦਾ ਹਿੱਸਾ 11 ਪ੍ਰਤੀਸ਼ਤ ਸੀ, ਜੋ 2000-01 ਤੱਕ ਘੱਟ ਕੇ ਸਿਰਫ 5.56 ਪ੍ਰਤੀਸ਼ਤ ਰਹਿ ਗਿਆ ਸੀ।

— ਆਓ ਹੁਣ, ਅਮੀਰ-ਗਰੀਬ ਵਿੱਚ ਵਧਦੇ ਪਾੜੇ ਦੀ ਗੱਲ ਕਰ ਲਈ ਜਾਵੇ। 'ਮਾਰਗਟੇਨ ਸਟੈਨਲੇ' ਦੇ ਕਾਰਜਕਾਰੀ ਨਿਰਦੇਸ਼ਕ ਚੇਤਨ ਆਹਯਾ ਨੇ 9 ਜੁਲਾਈ 2007 ਨੂੰ 'ਇਕਨਾਮਿਕ ਟਾਈਮਜ਼' ਵਿੱਚ ਲਿਖਿਆ ਸੀ ਕਿ "ਪਿਛਲੇ ਚਾਰ ਸਾਲ ਦੌਰਾਨ ਭਾਰਤ ਵਿੱਚ ਇੱਕ ਖਰਬ ਡਾਲਰ ਤੋਂ ਜਿਆਦਾ ਦੌਲਤ ਵਧੀ ਹੈ, ਯਾਨੀ ਭਾਰਤ ਦੇ ਕੁੱਲ ਘਰੇਲੂ ਉਤਪਾਦ ਦੇ ਸੌ ਫੀਸਦੀ ਤੋਂ ਵੀ ਜਿਆਦਾ ਅਤੇ ਇਸਦਾ ਬਹੁਤ ਵੱਡਾ ਹਿੱਸਾ ਅਬਾਦੀ ਦੇ ਬਹੁਤ ਹੀ ਛੋਟੇ ਹਿੱਸੇ ਦੇ ਹੱਥਾਂ ਵਿੱਚ ਗਿਆ ਹੈ।" ਆਹਯਾ ਦੇ ਅਨੁਸਾਰ, "ਪਿਛਲੇ ਕੁੱਝ ਸਾਲਾਂ ਵਿੱਚ ਸੰਸਾਰੀਕਰਨ ਅਤੇ ਪੂੰਜੀਵਾਦ ਦੇ ਉਭਾਰ ਦੀ ਵਜ੍ਹਾ ਨਾਲ਼ ਗੈਰਬਰਾਬਰੀ ਦਾ ਫਾਸਲਾ ਚੌੜਾ ਹੀ ਹੁੰਦਾ ਗਿਆ ਹੈ... ਗੈਰਬਰਾਬਰੀ ਵਧਣ ਦੀ ਵਜ੍ਹਾ ਨਾਲ਼ ਸਮਾਜਿਕ ਅਤੇ ਰਾਜਨੀਤਕ ਭੁਚਾਲ ਆ ਸਕਦਾ ਹੈ।" ਇੱਕ

ਹੋਰ ਅਧਿਐਨ ਦੇ ਅਨੁਸਾਰ, ਦੇਸ਼ ਦੀ ਸ਼ਿਖ਼ਰ ਦੀ ਦਸ ਫੀਸਦੀ ਅਬਾਦੀ ਕੋਲ਼ ਕੁੱਲ ਜਾਇਦਾਦ ਦਾ 85 ਪ੍ਰਤੀਸ਼ਤ ਇਕੱਠਾ ਹੋ ਗਿਆ ਹੈ ਜਦੋਂ ਕਿ ਹੇਠਾਂ ਦੀ 60 ਪ੍ਰਤੀਸ਼ਤ ਅਬਾਦੀ ਕੋਲ਼ ਸਿਰਫ ਦੋ ਪ੍ਰਤੀਸ਼ਤ ਹੈ। ਦੇਸ਼ ਵਿੱਚ 0.01 ਵਿਅਕਤੀ ਅਜਿਹੇ ਹਨ ਜਿਨਾਂ ਦੀ ਆਮਦਨ ਪੂਰੇ ਦੇਸ਼ ਦੀ ਔਸਤ ਆਮਦਨ ਨਾਲ਼ੋਂ ਦੋ ਸੌ ਗੁਣਾ ਵੱਧ ਹੋ ਚੁੱਕੀ ਹੈ। ਦੇਸ਼ ਦੀ ਸ਼ਿਖਰ ਦੀ ਤਿੰਨ ਫੀਸਦੀ ਅਤੇ ਹੇਠਾਂ ਦੀ 40 ਫੀਸਦੀ ਅਬਾਦੀ ਦੀ ਆਮਦਨ ਵਿਚਲਾ ਫਰਕ ਅੱਜ ਸੱਠ ਗੁਣਾ ਹੋ ਚੁੱਕਿਆ ਹੈ। ਆਮਦਨਕਰ ਰਿਟਰਨਾਂ ਦੇ ਅਧਿਐਨ 'ਤੇ ਅਧਾਰਿਤ ਆਪਣੇ ਖੋਜਪੱਤਰ ਵਿੱਚ ਅਭੀਜੀਤ ਬੈਨਰਜੀ ਅਤੇ ਥਾਮਸ ਪਿਕੇਰੀ ਨੇ ਦੱਸਿਆ ਹੈ ਕਿ ਭਾਰਤ ਦੇ ਸਭ ਤੋਂ ਅਮੀਰ 0.01 ਪ੍ਰਤੀਸ਼ਤ ਲੋਕਾਂ ਦੀ ਆਮਦਨ ਪੂਰੀ ਆਮਦਨ ਤੋਂ 150 ਤੋਂ 200 ਗੁਣਾ ਜਿਆਦਾ ਸੀ। 1980 ਦੇ ਦਹਾਕੇ ਦੇ ਸ਼ੁਰੂ ਵਿੱਚ ਇਹ ਘੱਟਕੇ 50 ਗੁਣਾ ਤੋਂ ਵੀ ਘੱਟ ਰਹਿ ਗਈ ਸੀ। 1990 ਦੇ ਦਹਾਕੇ ਦੇ ਅੰਤ ਤੱਕ ਇਹ ਫਿਰ ਤੋਂ ਵਧ ਕੇ 150 ਤੋਂ 200 ਗੁਣਾ ਜਿਆਦਾ ਹੋ ਗਈ। ਬੈਨਰਜੀ ਅਤੇ ਪਿਕੇਰੀ ਦੇ ਅਨੁਸਾਰ, 1980 ਅਤੇ 1990 ਦੇ ਦਹਾਕਿਆਂ ਦੇ ਦੌਰਾਨ ਕੁੱਲ ਅਬਾਦੀ ਦੇ ਉੱਪਰਲੇ ਇੱਕ ਹਿੱਸੇ ਨੇ ਦੇਸ਼ ਦੀ ਕੁੱਲ ਆਮਦਨੀ ਵਿੱਚ ਆਪਣਾ ਹਿੱਸਾ ਬਹੁਤ ਜਿਆਦਾ ਵਧਾ ਲਿਆ। 1980 ਦੇ ਦਹਾਕੇ ਵਿੱਚ ਜਿੱਥੇ ਇਸ ਪੂਰੀ 1 ਫੀਸਦੀ ਅਬਾਦੀ ਵਿੱਚੋਂ ਹਰ ਕਿਸੇ ਨੂੰ ਲਾਭ ਹੋਇਆ ਸੀ, ਉੱਥੇ 1990 ਦੇ ਦਹਾਕੇ ਵਿੱਚ ਸਭ ਤੋਂ ਉੱਪਰ ਦੇ 0.1 ਫੀਸਦੀ ਲੋਕਾਂ (ਯਾਣੀ ਲਗਭਗ 11 ਲੱਖ) ਨੇ ਹੀ ਜਿਆਦਾ ਲਾਭ ਬਟੋਰਿਆ।

— ਦੇਸ਼ ਦੀ ਲਗਭਗ ਇੱਕ ਅਰਬ ਦਸ ਕਰੋੜ ਅਬਾਦੀ ਵਿੱਚੋਂ, ਵੱਖ-ਵੱਖ ਅਧਿਐਨਾਂ ਦੇ ਅਨੁਸਾਰ, ਹਾਕਮ ਜਮਾਤ ਅਤੇ ਉਸ ਨਾਲ਼ ਘਿਓ ਖਿਚੜੀ ਉੱਚ ਮੱਧਵਰਗ ਤੋਂ ਲੈ ਕੇ ਖੁਸ਼ਹਾਲ, ਦਰਮਿਆਨੇ ਮੱਧ ਵਰਗ ਤੱਕ ਦੀ ਕੁੱਲ ਅਬਾਦੀ, ਵੱਧ ਤੋਂ ਵੱਧ, 15 ਤੋਂ 20 ਕਰੋੜ ਦੇ ਵਿਚਕਾਰ ਹੈ। ਇਸ ਵਿੱਚ ਪੂੰਜੀਪਤੀਆਂ, ਵਪਾਰੀਆਂ, ਸ਼ੇਅਰ ਦਲਾਲਾਂ, ਕਮਿਸ਼ਨ ਏਜੰਟਾਂ, ਕਾਰਪੋਰੇਟ ਪ੍ਰਬੰਧਕਾਂ, ਸਰਕਾਰੀ ਨੌਕਰਸ਼ਾਹਾਂ, ਲੀਡਰਾਂ, ਡਾਕਟਰਾਂ, ਇੰਜੀਨੀਅਰਾਂ, ਉੱਚ ਤਨਖਾਹਦਾਰ ਪ੍ਰੋਫੈਸਰਾਂ, ਮੀਡੀਆ ਕਰਮੀਆਂ ਦੇ ਉੱਪਰਲੀਆਂ ਪਰਤਾਂ, ਵਧੀਆ ਪ੍ਰੈਕਟਿਸ ਵਾਲ਼ੇ ਵਕੀਲਾਂ ਨੂੰ ਗਿਣਿਆ ਜਾ ਸਕਦਾ ਹੈ। ਗੈਰਕਾਨੂੰਨੀ ਆਮਦਨ ਅਤੇ ਕਾਲ਼ੇ ਧਨ ਦੇ ਸਮਾਨੰਤਰ ਅਰਥਚਾਰੇ ਨਾਲ਼ ਜੁੜੀ ਅਬਾਦੀ ਵੀ ਇਨ੍ਹਾਂ ਵਿੱਚ ਸ਼ਾਮਿਲ ਹੈ। ਦਸ ਲੱਖ ਲੋਕ ਅਜਿਹੇ ਹਨ ਜਿਨਾਂ ਦੀ ਮਾਸਿਕ ਆਮਦਨ 50 ਲੱਖ ਰੁਪਏ ਜਾਂ ਇਸਤੋਂ ਉੱਪਰ ਹੈ। ਇਸ ਛੋਟੀ ਜਿਹੀ ਅਬਾਦੀ ਲਈ ਸ਼ਾਪਿੰਗ ਮਾਲਸ, ਮਲਟੀਪਲੇਕਸ, ਬਾਰ- ਰੈਸਟੋਰੈਂਟ-ਹੋਟਲ-ਰਿਜ਼ਾਰਟਜ਼ ਹਨ, ਕਰੋੜਾਂ

ਦੀਆਂ ਕਾਰਾਂ ਤੋਂ ਲੈ ਕੇ 5-10 ਲੱਖ ਦੀਆਂ ਕਾਰਾਂ ਅਤੇ ਦੋ ਪਹੀਆ ਵਾਹਨਾਂ ਦੇ ਅਨੇਕਾਂ ਬ੍ਰਾਂਡਜ਼ ਅਤੇ ਮਾਡਲ ਹਨ, ਇਸੇ ਉਪਭੋਗਤਾ ਤਬਕੇ 'ਤੇ ਵਿਗਿਆਪਨ ਬਾਜ਼ਾਰ ਦੇ 95 ਪ੍ਰਤੀਸ਼ਤ ਦੀ ਨਿਗਾਹ ਹੈ, ਇਸੇ ਦੇ ਸਹਾਰੇ ਸ਼ੇਅਰ ਬਾਜ਼ਾਰ ਅਤੇ ਮਨੋਰੰਜਨ ਉਦਯੋਗ ਦਾ ਕਾਰੋਬਾਰ ਚਲਦਾ ਹੈ, ਇਸ ਲਈ ਖਾਣ-ਪੀਣ-ਪਹਿਨਣ ਦੀਆਂ ਮਹਿੰਗੀਆਂ ਚੀਜ਼ਾਂ ਦੇ ਸੈਂਕੜੇ ਵਿਕਲਪ ਹਨ ਅਤੇ ਇੱਥੋਂ ਤੱਕ ਕਿ 30 ਲੱਖ ਰੁਪਏ ਕੀਮਤ ਦਾ ਸੂਟ ਦਾ ਕੱਪੜਾ ਵੀ ਹੈ। ਬਾਕੀ ਲਗਭਗ 85 ਫੀਸਦੀ ਅਬਾਦੀ ਇਸ ਅਬਾਦੀ ਦੀਆਂ ਜ਼ਰੂਰਤਾਂ ਪੈਦਾ ਕਰਨ ਲਈ, ਸਿਰਫ ਜਿਉਂਦੇ ਰਹਿਣ ਦੀਆਂ ਹੇਠਲੀਆਂ ਸ਼ਰਤਾਂ 'ਤੇ, ਖੁਸ਼ਹਾਲੀ ਦੇ ਤਹਿਖਾਨੇ ਦੇ ਹਨ੍ਹੇਰੇ ਵਿੱਚ ਜਿੰਦਗੀ ਬਤੀਤ ਕਰਦੀ ਹੈ। ਪੂੰਜੀਵਾਦ ਦਾ ਜੋ ਨੰਗਾ ਤਰਕ ਉੱਨੀਵੀਂ ਸਦੀ ਦੇ ਯੂਰਪ ਵਿੱਚ ਸਾਹਮਣੇ ਆਇਆ ਸੀ, ਉਹ "ਕਲਿਆਣਕਾਰੀ ਰਾਜ" ਦੇ ਪਰਦੇ ਦੇ ਤਾਰ-ਤਾਰ ਹੋਣ ਨਾਲ਼ ਹੀ ਪੂਰੇ ਸੰਸਾਰ ਵਿੱਚ ਨੰਗਾ ਹੋ ਗਿਆ ਹੈ। ਭਾਰਤ ਵਿੱਚ ਵੀ ਅਜਿਹਾ ਹੀ ਹੋਇਆ ਹੈ।

— ਨਵਉਦਾਰਵਾਦੀ ਨੀਤੀਆਂ ਨੂੰ ਲਾਗੂ ਕਰਦੇ ਹੋਏ ਉੱਚੀ ਵਾਧਾ ਦਰ ਹਾਸਿਲ ਕਰਨ ਵਾਲ਼ੇ ਦੇਸ਼ਾਂ ਵਿੱਚ, ਪਿਛਲੇ ਡੇਢ ਦਹਾਕੇ ਦੌਰਾਨ ਚੀਨ ਅਤੇ ਭਾਰਤ ਦਾ ਨਾਮ ਸੰਸਾਰ ਵਿੱਚ ਸਭ ਤੋਂ ਉਪਰ ਰਿਹਾ ਹੈ। ਇਸ ਤਸਵੀਰ ਦਾ ਦੂਸਰਾ ਪਹਿਲੂ ਇਹ ਹੈ ਕਿ ਇਨਾਂ ਦੋਨ੍ਹਾਂ ਦੇਸ਼ਾਂ ਵਿੱਚ ਉੱਚੇ ਆਰਥਿਕ ਵਾਧੇ ਦੇ ਨਾਲ਼ ਗਰੀਬੀ ਦਾ ਦਾਇਰਾ ਵੀ ਵਿਸ਼ਾਲ ਹੋਇਆ ਹੈ ਅਤੇ ਉਸਦੀ ਭਿਆਨਕਤਾ ਵੀ ਵਧੀ ਹੈ। ਇਹਨਾਂ ਦੇਸ਼ਾਂ ਦੀ ਇੱਕ ਤਿਹਾਈ ਤੋਂ ਇੱਕ ਚੌਥਾਈ ਅਬਾਦੀ ਅਣਮਨੁੱਖੀ ਅਤੇ ਘੋਰ ਗਰੀਬੀ ਵਿੱਚ ਜਿੰਦਗੀ ਬਸਰ ਕਰ ਰਹੀ ਹੈ। ਭਾਰਤ ਵਿੱਚ ਘੋਰ ਗਰੀਬੀ ਨਾਲ਼ ਗ੍ਰਸਤ ਅਬਾਦੀ ਪਿਛਲੇ ਦੋ ਦਹਾਕਿਆਂ ਦੌਰਾਨ ਬੇਹੱਦ ਹੌਲ਼ੀ ਰਫ਼ਤਾਰ ਨਾਲ਼ ਥੋੜ੍ਹੀ ਘੱਟ ਹੋਈ ਹੈ, ਪਰ ਹਾਲੇ ਵੀ 30.3 ਕਰੋੜ ਲੋਕ ਘਣਘੋਰ ਬਦਹਾਲੀ ਦਾ ਜੀਵਨ ਬਿਤਾਉਂਦੇ ਹਨ। ਚੀਨ ਵਿੱਚ ਸਥਿਤੀ ਥੋੜ੍ਹੀ ਬਿਹਤਰ ਹੈ। ਉੱਥੇ ਘੋਰ ਗਰੀਬੀ ਨਾਲ਼ ਗ੍ਰਸਤ ਅਬਾਦੀ 33 ਫੀਸਦੀ ਤੋਂ ਘਟ ਕੇ 8 ਫੀਸਦੀ ਰਹਿ ਗਈ ਹੈ। ਯਾਣੀ ਚੀਨ ਵਿੱਚ ਅਬਾਦੀ ਵਿੱਚ ਗਰੀਬਾਂ ਦੇ ਅਨੁਪਾਤ ਵਿੱਚ ਲਗਭਗ 45 ਫੀਸਦੀ ਦੀ ਗਿਰਾਵਟ ਆਈ, ਜਦੋਂ ਕਿ ਭਾਰਤ ਵਿੱਚ ਗਰੀਬਾਂ ਦੇ ਅਨੁਪਾਤ ਵਿੱਚ 17 ਫੀਸਦੀ ਦੀ ਹੀ ਗਿਰਾਵਟ ਦਰਜ ਹੋਈ। ਪਰ ਭਾਰਤ ਦੀ ਤੁਲਨਾ ਵਿੱਚ ਵਧੇਰੇ ਤੇਜ਼ ਗਤੀ ਨਾਲ਼ ਆਰਥਿਕ ਵਾਧਾ ਹਾਸਿਲ ਕਰਨ ਵਾਲ਼ੇ ਚੀਨ ਵਿੱਚ ਗੈਰਬਰਾਬਰੀ, ਯਾਣੀ ਤੁਲਨਾਤਮਕ ਗਰੀਬੀ ਵੀ ਭਾਰਤ ਦੇ ਮੁਕਾਬਲੇ ਤੇਜ ਗਤੀ ਨਾਲ਼ ਵਧੀ ਹੈ। ਕੁੱਝ ਅਧਿਐਨਾਂ ਦੇ ਅਨੁਸਾਰ, ਚੀਨ ਵਿੱਚ (ਅਤੇ ਸਾਬਕਾ ਸੋਵੀਅਤ ਯੂਨੀਅਨ ਦੇ ਅੰਗ ਰਹੇ ਦੇਸ਼ਾਂ ਵਿੱਚ ਵੀ) ਅਮੀਰਾਂ ਅਤੇ ਗਰੀਬਾਂ ਵਿਚਲਾ

ਪਾੜਾ ਜਿਸ ਗਤੀ ਨਾਲ਼ ਵਧਿਆ ਹੈ, ਉਹੋ ਜਿਹੀ ਲਿਖਿਤ ਆਰਥਿਕ ਇਤਿਹਾਸ ਦੇ ਕਿਸੇ ਸਮੇਂ ਵਿੱਚ ਸ਼ਾਇਦ ਹੀ ਦੇਖਣ ਨੂੰ ਮਿਲਦੀ ਹੈ। ਚੀਨ ਦੀ ਕੌਮੀ ਆਮਦਨੀ ਵਿੱਚ ਅਬਾਦੀ ਦੇ ਸਭ ਤੋਂ ਗਰੀਬ 20 ਫੀਸਦੀ ਲੋਕਾਂ ਦਾ ਹਿੱਸਾ 5.9 ਫੀਸਦੀ ਹੈ, ਜਦੋਂ ਕਿ ਭਾਰਤ ਵਿੱਚ 8.2 ਫੀਸਦੀ। ਯਾਨੀ ਚੀਨ ਅਤੇ ਭਾਰਤ ਵਿੱਚ ਆਮਦਨ ਦੇ ਲਿਹਾਜ ਨਾਲ਼ ਸਭ ਤੋਂ ਹੇਠਾਂ ਦੇ 20 ਫੀਸਦੀ ਲੋਕਾਂ ਨੂੰ ਆਪਣੇ-ਆਪਣੇ ਦੇਸ਼ਾਂ ਦੀ ਪ੍ਰਤੀ ਵਿਅਕਤੀ ਔਸਤ ਆਮਦਨ ਦਾ ਲਗਭਗ 30 ਅਤੇ 40 ਫੀਸਦੀ ਹਿੱਸਾ ਹੀ ਮਿਲਦਾ ਹੈ। ਪਰ ਚੀਨ ਦੀ ਪ੍ਰਤੀ ਵਿਅਕਤੀ ਔਸਤ ਆਮਦਨ ਭਾਰਤ ਦੀ ਤੁਲਨਾ ਵਿੱਚ ਦੁੱਗਣੀ ਤੋਂ ਵੀ ਜਿਆਦਾ ਹੈ। ਯਾਨੀ ਭਾਰਤ ਦੀ ਗਰੀਬ 20 ਫੀਸਦੀ ਅਬਾਦੀ ਚੀਨ ਦੇ ਸਾਪੇਖਕ ਅਰਥਾਂ ਵਿੱਚ ਬਿਹਤਰ ਸਥਿਤੀ ਵਿੱਚ ਹੈ, ਪਰ ਨਿਰਪੇਖ ਅਰਥਾਂ ਵਿੱਚ, ਯਾਨੀ ਆਮਦਨ ਦੀ ਰਕਮ ਦੇ ਲਿਹਾਜ ਨਾਲ਼ ਬਦਤਰ ਹਾਲਤਾਂ ਵਿੱਚ ਹੈ। ਇਹ ਤਾਂ ਤੁਲਨਾਤਮਕ ਅਧਿਐਨ ਦੀ ਗੱਲ ਹੋਈ ਪਰ ਸੰਸਾਰ ਵਿਆਪੀ ਪਰਿਪੇਖ ਵਿੱਚ ਜੇ ਗੱਲ ਕਰੀਏ ਤਾਂ ਆਰਥਿਕ ਸੁਧਾਰਾਂ ਦੇ ਲਗਭਗ ਦੋ ਦਹਾਕਿਆਂ ਦੇ ਦੌਰਾਨ ਅਮੀਰ-ਗਰੀਬ ਵਿਚਲਾ ਪਾੜਾ ਭਾਰਤ ਅਤੇ ਚੀਨ ਵਿੱਚ ਜਿਸ ਰਫ਼ਤਾਰ ਨਾਲ਼ ਵਧਿਆ ਹੈ, ਉਹ ਅਣਕਿਆਸਾ ਹੈ ਅਤੇ ਲਾਮਿਸਾਲ ਹੈ।

ਤਾਂ ਫਿਰ ਮਨਮੋਹਨ-ਚਿਦੰਬਰਮ-ਮੋਂਟੇਕ ਕੀ ਕਹਿਣਗੇ ਆਪਣੇ ਅਠਾਰਾਂ ਸਾਲ ਪੁਰਾਣੇ ਉਸ ਦਾਅਵੇ ('ਟ੍ਰਿਕਲ ਡਾਊਨ ਥਿਓਰੀ') ਬਾਰੇ ਕਿ ਜਦੋਂ ਸਮਾਜ ਦੇ ਸਿਖਰਾਂ 'ਤੇ ਅਮੀਰੀ ਆਵੇਗੀ ਤਾਂ ਉਹ ਹੇਠਾਂ ਤੱਕ ਪਹੁੰਚ ਜਾਵੇਗੀ। ਹੁਣ ਤੱਕ ਤਾਂ ਨਤੀਜਿਆਂ ਦੀ ਦਿਸ਼ਾ ਇਹਨਾਂ ਦਾਵਿਆਂ ਦੇ ਉਲ਼ਟ ਹੀ ਦਿਖਾਈ ਦਿੰਦੀ ਹੈ। ਅੰਕੜੇ ਬੋਲ ਰਹੇ ਹਨ, ਤੱਥ ਸ਼ੀਸ਼ਾ ਦਿਖਾ ਰਹੇ ਹਨ, ਸੱਚਾਈਆਂ ਚੀਖ ਰਹੀਆਂ ਹਨ। ਪਰ ਬੇਸ਼ਰਮਾਂ ਦਾ ਕੀ ? ਉਹ ਤਾਂ ਦਾਅਵੇ ਕਰਦੇ ਹੀ ਰਹਿਣਗੇ, ਕਿਉਂਕਿ ਉਹ ਪੂੰਜੀਪਤੀਆਂ ਦੇ ਪ੍ਰਬੰਧਕ ਹਨ। ਉਨਾਂ ਦਾ ਇਹੀ ਕੰਮ ਹੈ।

ਗਾਲਬ੍ਰੇਥ ਕੋਈ ਸਮਾਜਵਾਦੀ ਨਹੀਂ ਸੀ। ਉਹ ਇੱਕ ਪੂੰਜੀਵਾਦੀ ਅਰਥਸ਼ਾਸਤਰੀ ਹੀ ਸੀ। ਉਸਨੇ ਵੀ 'ਟ੍ਰਿਕਲ ਡਾਊਨ ਥਿਓਰੀ' ਦਾ ਮਜ਼ਾਕ ਉਡਾਉਂਦੇ ਹੋਏ ਕਿਹਾ ਸੀ, ਘੋੜੇ ਨੂੰ ਚਾਹੇ ਕੁੱਝ ਵੀ ਖੁਆਓ, ਪਿੱਛੇ ਉਹ ਲਿੱਦ ਹੀ ਕਰੇਗਾ। 'ਟ੍ਰਿਕਲ ਡਾਊਨ ਥਿਓਰੀ' ਦੇ ਸਹਾਰੇ ਨਾਲ਼ ਪੂੰਜੀਪਤੀਆਂ ਨੂੰ ਚਾਹੇ ਜਿੰਨੀਆਂ ਵੀ ਛੋਟਾਂ ਦਿੱਤੀਆਂ ਜਾਣ ਅਤੇ ਮੁਨਾਫਾ ਕੁੱਟਣ ਦਾ ਮੌਕਾ ਦਿੱਤਾ ਜਾਵੇ, ਉਹ ਮਜ਼ਦੂਰਾਂ ਨੂੰ ਉਨਾਂ ਹੀ ਦੇਣਗੇ ਤਾਂ ਕਿ ਉਨਾਂ ਦੇ ਕਾਰਖਾਨਿਆਂ ਵਿੱਚ ਹੱਡੀਆਂ ਗਲ਼ਾ ਸਕਣ ਅਤੇ ਹੱਡੀਆਂ ਗਲਾਉਣ ਵਾਲ਼ੇ ਮਜ਼ਦੂਰਾਂ ਦੀ ਨਵੀਂ ਪੀੜ੍ਹੀ ਪੈਦਾ ਕਰ ਸਕਣ। ਪੂੰਜੀਵਾਦ ਦਾ ਬੁਨਿਆਦੀ ਤਰਕ

ਹੀ ਅਜਿਹਾ ਹੈ ਕਿ ਉਹ ਗਰੀਬ-ਅਮੀਰ ਵਿਚਲੇ ਪਾੜੇ ਨੂੰ ਵਧਾਉਂਦਾ ਹੈ, ਖੇਤਰੀ ਪਾੜਾ ਵਧਾਉਦਾਂ ਹੈ ਅਤੇ ਪਿੰਡ ਅਤੇ ਸ਼ਹਿਰ ਵਿਚਲਾ ਪਾੜਾ ਵਧਾਉਂਦਾ ਹੈ। ਕੀਨਸੀਆਈ ਨੁਖਸਿਆਂ ਦਾ ਦੌਰ ਖਤਮ ਹੋਣ ਅਤੇ ਸਾਰੇ ਸਰਵਜਨਕ ਕੰਮਾਂ ਤੋਂ ਰਾਜ ਦੇ ਕਿਨਾਰਾ ਕਰ ਲੈਣ ਤੋਂ ਬਾਅਦ ਜੀਵਨ ਦਾ ਹਰ ਖੇਤਰ ਹੁਣ ਪੂੰਜੀ ਲਾ ਕੇ ਲਾਭ ਕਮਾਉਣ ਲਈ ਖੁੱਲ੍ਹ ਗਿਆ ਤਾਂ ਅਮੀਰ-ਗਰੀਬ ਵਿਚਲੇ ਧਰੂਵੀਕਰਨ ਨੇ ਹੋਰ ਤੇਜ਼ ਰਫ਼ਤਾਰ ਨਾਲ਼ ਵਧਣਾ ਹੀ ਸੀ।

ਪੂੰਜੀਵਾਦ ਤਹਿਤ ਸਮਾਜਿਕ ਸਿਖਰਾਂ 'ਤੇ ਜੋ ਅਮੀਰੀ ਆਉਂਦੀ ਹੈ ਜੋ ਪੂੰਜੀ ਦਾ ਅੰਬਾਰ ਇਕੱਠਾ ਹੁੰਦਾ ਹੈ, ਉਹ ਹੇਠਾਂ ਦੇ ਕਿਰਤੀਆਂ ਦੀ ਵਾਧੂ ਕਿਰਤ ਨੂੰ ਨਿਚੋੜ ਕੇ ਇਕੱਠਾ ਹੁੰਦਾ ਹੈ। ਯਾਣੀ ਹੇਠਾਂ ਦੀ ਤੈਹਾਂ ਨੂੰ ਨਿਚੋੜਕੇ, ਕੰਗਾਲ ਬਣਾ ਕੇ ਉੱਪਰ ਦੇ ਸ਼ਿਖਰਾਂ 'ਤੇ ਅਮੀਰੀ ਆਉਂਦੀ ਹੈ। 'ਟ੍ਰਿਕਨ ਡਾਊਨ ਥਿਊਰੀ' ਇਸ ਸੱਚਾਈ ਨੂੰ ਇੱਕਦਮ ਉਲ਼ਟਾ ਕੇ ਪੇਸ਼ ਕਰਦੀ ਹੈ। ਕਲਾਸਿਕੀ ਬੁਰਜੂਆ (ਪੂੰਜੀਵਾਦੀ) ਅਰਥਸ਼ਾਸਤਰ ਦੇ ਉਲ਼ਟ, ਇਹ ਸੱਚਾਈ ਨੂੰ ਆਪਣੇ ਜਮਾਤੀ ਕੋਣ ਨਾਲ਼ ਪੇਸ਼ ਕਰਨ ਦੀ ਬਜਾਇ ਉਸਨੂੰ ਇੱਕਦਮ ਉਲ਼ਟਾ ਦਿੰਦੀ ਹੈ, ਕਿਉਂਕਿ ਅੱਜ ਪੂੰਜੀਵਾਦ ਇਸੇ ਝੂਠ ਸਹਾਰੇ ਆਪਣੇ ਆਪ ਨੂੰ ਸਹੀ ਸਿੱਧ ਕਰ ਸਕਦਾ ਹੈ।

ਇਹ ਦੋ ਕੌਡੀ ਦਾ ਬਜ਼ਾਰੂ ਆਰਥਿਕ ਸਿਧਾਂਤ (ਜਿਸਦੇ ਸਮਰਥਕ ਮਨਮੋਹਨ ਸਿੰਘ ਨੂੰ ਸਾਡੇ ਦੇਸ਼ ਵਿੱਚ ਇੱਕ ਵੱਡਾ ਅਰਥਸ਼ਾਸਤਰੀ ਮੰਨਿਆਂ ਜਾਂਦਾ ਹੈ) ਸ਼ਿਕਾਗੋ ਸਕੂਲ ਦੇ ਕੁੱਝ ਭਾੜੇ ਦੇ ਟੱਟੂ ਅਰਥਸ਼ਾਸ਼ਤਰੀਆਂ ਦੁਆਰਾ ਬਣਾਇਆ ਗਿਆ ਸੀ, ਇਸ ਵਿੱਚ ਜੇਬੀ ਨਾਂ ਦਾ ਅਰਥਸ਼ਾਸ਼ਤਰੀ ਪ੍ਰਮੁੱਖ ਸੀ ਜਿਸ ਦੀਆਂ ਦੋ ਪ੍ਰਮੁੱਖ ਸਥਾਪਨਾਵਾਂ ਸਨ। ਪਹਿਲੀ ਇਹ ਕਿ, ਜਿਣਸ ਦੀ ਪੂਰਤੀ ਆਪ ਆਪਣੀ ਮੰਗ ਪੈਦਾ ਕਰਦੀ ਹੈ ( ਇਸ ਸਥਾਪਨਾ ਨੂੰ ਅਮਰੀਕਾ ਦਾ ਸਬਪ੍ਰਾਈਮ ਸੰਕਟ ਅਤੇ ਮੌਜੂਦਾ ਸੰਸਾਰਵਿਆਪੀ ਮੰਦੀ ਨੇ ਸਿਰੇ ਤੋਂ ਗਲਤ ਸਿੱਧ ਕਰ ਦਿੱਤਾ ਹੈ) ਅਤੇ ਦੂਜੀ ਇਹ ਕਿ ਅਮੀਰਾਂ ਨੂੰ ਛੋਟਾਂ ਤੇ ਸੁਵਿਧਾਵਾਂ ਦੇਣ 'ਤੇ ਇਨਾਂ ਦਾ ਲਾਭ ਰਿਸ-ਰਿਸਕੇ ਹੇਠਾਂ ਗਰੀਬਾਂ ਤੱਕ ਜਾ ਪਹੁੰਚਦਾ ਹੈ। ਨਵਉਦਾਰਵਾਦ ਦੇ ਦੋ ਦਹਾਕਿਆਂ ਦੇ ਨਤੀਜੇ ਇਸ ਸਥਾਪਨਾ ਨੂੰ ਵੀ ਗਲਤ ਸਿੱਧ ਕਰਦੇ ਹਨ। ਹੇਨਰੀ ਲਿਉ ਇੱਕ ਬੁਰਜੂਆ ਅਰਥਸ਼ਾਸਤਰੀ ਹੀ ਹਨ, ਪਰ ਉਨਾਂ ਨੇ ਵੀ 'ਏਸ਼ੀਆ ਟਾਈਮਜ਼' ਵਿੱਚ ਲਿਖਿਆ ਹੈ — "ਹਰ ਜਗ੍ਹਾ ਬਾਜ਼ਾਰ ਕੱਟੜਤਾ ਦੇ ਢਹਿਣ ਨਾਲ਼ ਹੁਣ ਸ਼ਿਕਾਗੋ ਸਕੂਲ ਦਾ ਸਿਧਾਂਤ ਕਟਹਿਰੇ ਵਿੱਚ ਖੜ੍ਹਾ ਹੋ ਗਿਆ ਹੈ। ਇਸਦੇ ਵੱਡੇ ਝੂਠ ਤੱਥਾਂ ਦੁਆਰਾ ਦੋ ਪੱਧਰਾਂ 'ਤੇ ਬੇਨਕਾਬ ਹੋਏ ਹਨ। ਸ਼ਿਕਾਗੋ ਸਕੂਲ ਦੇ ਅਨੁਆਈਆਂ ਦਾ ਇਹ ਕਥਨ ਕਿ ਅਮੀਰਾਂ ਦੀ ਮਦਦ ਨਾਲ਼ ਗਰੀਬਾਂ ਦਾ ਭਲਾ

ਹੋਵੇਗਾ, ਨਾ ਸਿਰਫ ਬੇਨਕਾਬ ਹੋ ਗਿਆ ਹੈ ਸਗੋਂ ਇਹ ਵੀ ਸਾਫ ਹੋ ਗਿਆ ਹੈ ਕਿ ਬਾਜ਼ਾਰ ਕੱਟੜਤਾ ਨਾ ਕੇਵਲ ਗਰੀਬਾਂ ਅਤੇ ਕਮਜ਼ੋਰਾਂ ਨੂੰ ਬਰਬਾਦ ਕਰਦੀ ਹੈ, ਸਗੋਂ ਦੂਜੀ ਤਰਾਂ ਦੇ ਅਮੀਰਾਂ ਨੂੰ ਵੀ ਨਹੀਂ ਬਖ਼ਸ਼ਦੀ। ਮੁਦਰਾ ਸਫ਼ੀਤੀ ਨਾਲ਼ ਲੜਨ ਲਈ ਮਜ਼ਦੂਰੀ ਨੂੰ ਘੱਟ ਰੱਖਿਆ ਜਾਂਦਾ ਹੈ। ਇਹ ਆਰਥਿਕ ਮੁਨਾਫੇ ਜ਼ਰੀਏ ਜਿਆਦਾ ਨਿਵੇਸ਼ ਅਤੇ ਫਿਰ ਅਤਿ ਉਤਪਾਦਨ ਦਾ ਸੰਕਟ ਪੈਦਾ ਕਰਦੀ ਹੈ। ਘੱਟ ਮਜ਼ਦੂਰੀ ਕਰਕੇ ਬਾਜ਼ਾਰ ਵਿੱਚ ਮੰਗ ਖ਼ਤਮ ਹੋ ਜਾਂਦੀ ਹੈ।”

ਪੂੰਜੀਵਾਦ ਦਾ ਹੱਲ ਨਾ ਹੋ ਸਕਣ ਵਾਲ਼ਾ ਢਾਂਚਾਗਤ ਸੰਕਟ ਮਨਮੋਹਨ-ਮੋਂਟੇਕ-ਚਿਦੰਬਰਮ ਨੂੰ ਆਰਥਿਕ ਮਾਮਲਿਆਂ ’ਤੇ ਵੀ ਗੋਏਬਲਜ਼ ਫਾਰਮੂਲੇ ਨੂੰ ਲਾਗੂ ਕਰਨ ਲਈ ਮਜ਼ਬੂਰ ਕਰ ਰਿਹਾ ਹੈ ਕਿ ਇੱਕ ਝੂਠ ਨੂੰ ਸੌ ਵਾਰ ਬੋਲਣ ’ਤੇ ਉਹ ਸੱਚ ਹੋ ਜਾਂਦਾ ਹੈ। ਹਾਲੇ ਵੀ ਇਹ ਤਿੱਕੜੀ ‘ਟ੍ਰਿਕਲ ਡਾਊਨ ਥਿਊਰੀ’ ਦੇ ਹਵਾਲੇ ਤੋਂ ਬਾਜ ਨਹੀਂ ਆਉਂਦੀ। ਪਰ ‘ਸ਼ਿਕਾਗੋ ਸਕੂਲ’ ਤੋਂ ਆਏ ਆਰਥਿਕ ਸਿਧਾਂਤ ਦੇ ਇਸ ਘਟੀਆ ਮਾਲ ਦਾ ਖਰੀਦਦਾਰ ਮਿਲਣਾ ਮੁਸ਼ਕਿਲ ਹੈ, ਕਿਉਂਕਿ ਅਠਾਰ੍ਹਾਂ ਸਾਲਾਂ ਦੇ ਤਜ਼ਰਬੇ ਨੇ ਨਵਉਦਾਰਵਾਦੀ ਪੂੰਜੀਵਾਦੀ ਨੀਤੀਆਂ ਨੂੰ ਇਕਦਮ ਨੰਗਾ ਕਰ ਦਿੱਤਾ ਹੈ ਅਤੇ ਹੁਣ ਅਜੋਕੀ ਸੰਸਾਰਵਿਆਪੀ ਮੰਦੀ ਦਾ ਜਾਰੀ ਸਿਲਸਿਲਾ ਜੋ ਨਤੀਜੇ ਸਾਹਮਣੇ ਲਿਆਉਣ ਵਾਲ਼ਾ ਹੈ, ਉਸ ਨਾਲ਼ ਰਹੀ-ਸਹੀ ਕਸਰ ਵੀ ਪੂਰੀ ਹੋ ਜਾਵੇਗੀ।

●●●

**'ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ'** ਇੱਕ ਗੈਰ ਵਪਾਰਕ ਅਦਾਰਾ ਹੈ। ਇਹ ਪ੍ਰਕਾਸ਼ਨ ਮੁਨਾਫ਼ੇ ਲਈ ਨਹੀਂ, ਸਗੋਂ ਸਮਾਜ ਵਿੱਚ ਚੇਤਨਾ ਦੇ ਪਸਾਰੇ ਲਈ ਕਿਤਾਬਾਂ ਛਾਪਦਾ ਹੈ। ਇਹ ਪ੍ਰਕਾਸ਼ਨ ਸਰਕਾਰ, ਸਾਮਰਾਜੀ ਫੰਡਿੰਗ ਏਜੰਸੀਆਂ, ਪ੍ਰਸ਼ਾਸਨ, ਸਰਮਾਏਦਾਰ ਘਰਾਣਿਆਂ, ਸੰਸਦੀ ਸਿਆਸੀ ਪਾਰਟੀਆਂ ਜਾਂ ਕਿਸੇ ਤੋਂ ਕੋਈ ਵੀ ਸ਼ਰਤੀਆ ਵਿੱਤੀ ਮਦਦ ਨਹੀਂ ਲੈਂਦਾ। ਇਹ ਪ੍ਰਕਾਸ਼ਨ ਆਮ ਕਿਰਤੀ ਲੋਕਾਂ, ਵਿਦਿਆਰਥੀਆਂ-ਨੌਜਵਾਨਾਂ, ਲੋਕ-ਪੱਖੀ ਬੁੱਧੀਜੀਵੀਆਂ ਦੇ ਸਹਿਯੋਗ ਨਾਲ਼ ਕਿਤਾਬਾਂ ਛਾਪਦਾ ਹੈ। ਕਿਤਾਬਾਂ ਦੇ ਪ੍ਰਕਾਸ਼ਨ ਅਤੇ ਵੰਡ ਦੇ ਪੂਰੇ ਪ੍ਰਬੰਧ ਵਿੱਚ ਕੋਈ ਵੀ ਤਨਖਾਹਦਾਰ ਮੁਲਾਜ਼ਮ ਨਹੀਂ ਹੈ। ਇਹ ਪੂਰਾ ਪ੍ਰਾਜੈਕਟ ਸਮਾਜਿਕ ਤਬਦੀਲੀ ਲਈ ਸਮਰਪਿਤ ਵਲੰਟੀਅਰਾਂ ਦੇ ਦਮ 'ਤੇ ਅੱਗੇ ਵੱਧ ਰਿਹਾ ਹੈ।

